

# ਵਿਸ਼ਵ ਮੰਗਲ ਗੌ ਗ੍ਰਾਮ [illegible]

(ਆਰੰਭ ਵਿਜੈਦਸ਼ਮੀ 2009 ਸਮਾਪਤੀ ਮਕਰ ਸੰਕਰਾਤੀ 2010 ਤਕ)

## ਚਲੋ ਪਿੰਡ ਵੱਲ, ਚਲੋ ਕੁਦਰਤ ਵੱਲ ।
## ਚਲੋ ਗਊ ਵੱਲ।

## ਪੰਜਾਬ ਪ੍ਰਦੇਸ਼




ਪ੍ਰਦੇਸ਼ ਦਫਤਰ :

ਸਮਿਤੀ ਕੇਂਦਰ, ਸਿਵਿਲ ਲਾਈਂਸ, ਲੁਧਿਆਣਾ-141001 ਫੋਨ : 094632-54378

# ਭਾਰਤੀ ਗੌਵੰਸ਼ ਦੀਆਂ ਨਸਲਾਂ



**मालवी**
(इंदौर, देवास, उज्जैन – मध्यप्रदेश)



**मेवाती**
(अलवर व भरतपुर – राजस्थान)



**नागोरी**
(नागौर – राजस्थान)



**निमाडी**
(खंडवा व खरगोन – मध्यप्रदेश)



**ओंगाल**
(लेलदोर व गुंटुर – आंध्रप्रदेश)



**पोंवार**
(पीलीभीत – उत्तर प्रदेश)



**पुंगानुर**
(चित्तुर – आंध्रप्रदेश)



**राठी**
(बीकानेर और श्रीगंगानगर–राजस्थान)



**लाल कंधारी**
(नांदेड – महाराष्ट्र)



**लाल सिंधी**
(शासकीय व्यवस्थासे)



**साहीवाल**
(फिरोजपुर – पंजाब,
श्री गंगानगर–राजस्थान)



**सीरी**
(दार्जीलिंग–पश्चिम बंगाल और सिक्किम)



**थारपारकर**
(कच्छ का रण, बाडमेर और
जैसलमेर राजस्थान)



**उम्बाचेरी**
(तंजाब और दिन्डीगुल तामिलनाडू)



**वेच्चूर**
(छोटी, कोट्ट्वायम – केरल)

# ਆਓ ਆਪਣੀ ਗਊ ਬਚਾਈਏ, ਭਾਰਤ ਦਾ ਵਿਕਾਸ ਕਰਾਈਏ

## ਵਿਸ਼ਾ-ਸੂਚੀ

# ਵਿਸ਼ਵ ਮੰਗਲ ਗੌ ਗ੍ਰਾਮ ਯਾਤਰਾ

ਪੰਜਾਬ ਪ੍ਰਦੇਸ਼



**ਸਵਾਗਤ ਸਮਿਤੀ :**


ਪ੍ਰਧਾਨ :
ਸੁੰਦਰ ਦਾਸ ਧਮੀਜਾ
094175-00000

ਮਹਾਂਮੰਤਰੀ :
ਯਸ਼ ਪਾਲ ਗੁਪਤਾ
098140-20479

ਖਜਾਨਚੀ :
ਸੁਭਾਸ਼ ਜਿੰਦਲ
098152-77877



ਪ੍ਰਕਾਸ਼ਕ :
ਵਿਸ਼ਵ ਮੰਗਲ ਗੌ ਗ੍ਰਾਮ ਯਾਤਰਾ
ਪੰਜਾਬ ਪ੍ਰਦੇਸ਼
ਪ੍ਰਦੇਸ਼ ਦਫਤਰ
ਸਮਿਤੀ ਕੇਂਦਰ, ਡਾ. ਸ਼ਾਮ ਸਿੰਘ ਰੋਡ,
ਸਿਵਿਲ ਲਾਈਂਜ਼, ਲੁਧਿਆਣਾ-141001
ਫੋਨ : 094632-54378
099157-14316
099157-14312

# ਦੋ ਪਲ

## ਵਿਸ਼ਵ ਮੰਗਲ ਗਉ-ਗਰਾਮ ਯਾਤਰਾ

ਪ੍ਰਾਚੀਨ ਭਾਰਤ ਸੋਨੇ ਦੀ ਚਿੜੀਆ ਅਤੇ ਘਿਉ-ਦੁਧ ਦੀਆਂ ਨਦਿਆਂ ਵਾਲਾ ਦੇਸ਼ ਕਹਾਉਂਦਾ ਸੀ, ਜਿਸਦਾ ਕਾਰਣ ਸੀ ਕਿ ਇਥੇ ਦਾ ਸਭਿਆਚਾਰ ਅਤੇ ਅਰਥਵਿਵਸਥਾ ਗਉ-ਆਧਾਰਿਤ ਸੀ। ਸਾਡੇ ਵਿਗਿਆਨਕ ਰਿਸ਼ਿਆਂ ਨੇ ਸਾਨੂੰ ਤੱਤ ਗਿਆਨ ਦਿੱਤਾ ਕਿ "ਗਾਵਾ ਵਿਸ਼ਵਸਯ ਮਾਤਰ:" ਅਰਥਾਤ ਗਉ ਪੂਰੇ ਵਿਸ਼ਵ ਦੀ ਮਾਤਾ ਹੈ ਅਤੇ ਇਸਦੇ ਸਰੰਕਸ਼ਨ ਅਤੇ ਸੰਵਰਧਨ ਤੋਂ ਹੀ ਦੁਨੀਆ ਦਾ ਕਲਿਆਣ ਹੋਵੇਗਾ।

ਪਰ ਪੂਰੀ ਦੁਨੀਆ ਦਾ ਮਾਰਗ ਦਰਸ਼ਨ ਕਰਨ ਵਾਲੇ ਅਸੀਂ ਭਾਰਤੀ ਕਾਲਾਤੀਤ ਵਿਚ ਆਤਮ ਵਿਸਮ੍ਰਿਤਿ ਦੀ ਸਥਿਤੀ ਵਿਚ ਪਹੁੰਚ ਗਏ, ਜਿਸਦਾ ਪਰਿਣਾਮ ਇਹ ਨਿਕਲਿਆ ਕਿ ਅੱਜ ਚਾਰੋਂ ਪਾਸੇ ਅਵਿਵਸਥਾ ਦਾ ਵਾਤਾਵਰਣ ਫੈਲ ਗਿਆ ਹੈ। ਖੇਤੀ ਦਾ ਅੰਨਾ ਮਸ਼ੀਨੀਕਰਨ ਹੋਣ ਦੇ ਕਾਰਨ ਕਿਸਾਨ ਦੇ ਖੇਤ ਤੋਂ ਗਉ ਵੰਸ਼ ਦਾ ਪਲਾਇਨ ਹੋ ਚੁੱਕਾ ਹੈ। ਮਸ਼ੀਨੀਕਰਨ ਦੇ ਦੁਸ਼ਪਰਿਣਾਮ ਸਾਮਨੇ ਆ ਰਹੇ ਹਨ, ਧਰਤੀ ਦੀ ਉਪਜਾਊ ਸ਼ਕਤੀ ਖਤਮ ਹੋ ਰਹੀ ਹੈ, ਜਿਸਨੂੰ ਵਧਾਉਣ ਲਈ ਰਸਾਯਣਿਕ ਕੀਟਨਾਸ਼ਕਾਂ ਅਤੇ ਖਾਦਾਂ ਦਾ ਖਤਰਨਾਕ ਪੱਧਰ ਤੇ ਪ੍ਰਯੋਗ ਹੋ ਰਿਹਾ ਹੈ। ਇਸ ਨਾਲ ਵਾਤਾਵਰਣ ਵਿਗੜਣ ਦੇ ਨਾਲ-ਨਾਲ ਮਨੁੱਖੀ ਸੇਹਤ ਦੇ ਲਈ ਇਹ ਪ੍ਰਾਣ ਘਾਤਕ ਸਿੱਧ ਹੋ ਰਿਹਾ ਹੈ। ਫਸਲਾਂ ਦੇ ਰਾਹੀਂ ਇਹ ਰਸਾਇਣ ਸਾਡੀ ਥਾਲੀ ਤੋਂ ਸਰੀਰ ਤੱਕ ਪਹੁੰਚ ਚੁੱਕਾ ਹੈ। ਗਉ ਦਾ ਅੰਮ੍ਰਿਤ ਦੇ ਬਰਾਬਰ ਦੁੱਧ ਛੱਡ ਕੇ ਅਸੀਂ ਮੱਝਾਂ ਅਤੇ ਗਉ ਜਿਹੇ ਦਿੱਸਣ ਵਾਲੇ ਪ੍ਰਾਣੀ ਅਮਰੀਕਨ ਗਉ (?) ਜਹਿਰੀਲਾ ਦੂਧ ਪੀਣਾ ਸ਼ੁਰੂ ਕਰ ਦਿੱਤਾ ਹੈ। ਇਸ ਨਾਲ ਸਮਾਜ ਵਿਚ ਅਨੇਕ ਘਾਤਕ ਬੀਮਾਰੀਆਂ ਨੇ ਆਪਣੀਆਂ ਜੜ੍ਹਾਂ ਫੈਲਾ ਲਈਆਂ ਹਨ।

ਸਮਾਜ ਨੂੰ ਇਸ ਅੰਧਕਾਰਮਈ ਵਾਤਾਵਰਣ ਤੋਂ ਬਾਹਰ ਕੱਢਣ ਲਈ ਹਮੇਸ਼ਾਂ ਦੀ ਤਰ੍ਹਾ ਹੁਣ ਵੀ ਸੰਤ ਜਨ ਅੱਗੇ ਆਏ ਹਨ। ਕਰਨਾਟਕ ਗਉਕਰਨਪੀਠ ਦੇ ਸ੍ਰੀਮਦ੍ ਜਗਦ੍ਗੁਰੂ ਸ਼ੰਕਰਾਚਾਰਿਆ ਪੁਜਨੀਕ ਸੁਆਮੀ ਰਾਘੇਸ਼ਵਰਭਾਰਤੀ ਜੀ ਮਹਾਰਾਜ ਦੀ ਅਗਵਾਈ ਹੇਠ ਵਿਜੈਦਸ਼ਮੀ ਦੇ ਦਿਨ ਵਿਸ਼ਵ ਮੰਗਲ ਗਉ-ਗਰਾਮ ਯਾਤਰਾ ਸ਼ੁਰੂ ਹੋ ਰਹੀ ਹੈ। ਇਸ ਯਾਤਰਾ ਨੂੰ ਦੇਸ਼ ਦੇ ਅਰਾਧ੍ਯ ਸੰਤਜਨ ਸ੍ਰੀ ਸ੍ਰੀ ਰਵਿਸ਼ੰਕਰ ਜੀ ਮਹਾਰਾਜ, ਯੋਗਗੁਰੂ ਬਾਬਾ ਰਾਮਦੇਵ ਜੀ, ਪੁਜਨੀਕ ਅਮ੍ਰਿਤਾਨੰਦਮਈ ਮਾਂ, ਪੁਜਨੀਕ ਸੁਆਮੀ ਦਯਾਨੰਦ ਜੀ ਮਹਾਰਾਜ, ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨਾਮਧਾਰੀ, ਪੁਜਨੀਕ ਦਿਗੰਬਰ ਜੈਨਾਚਾਰਿਆ ਮੁਨਿ ਸ੍ਰੀ ਵਿਜੈ ਰਤਨਸੁੰਦਰ ਜੀ ਮਹਾਰਾਜ, ਜੈਨਾਚਾਰਿਆ ਮਹਾਪ੍ਰਗਿਆ ਜੀ ਮਹਾਰਾਜ, ਡਾ: ਪ੍ਰਣਵ ਪਾਂਡੇ ਜੀ, ਸਾਧਵੀ ਰਿਤੰਭਰਾਜੀ ਸਹਿਤ ਅਨੇਕ ਸੰਤਾਂ ਦਾ ਸਾਥ ਪ੍ਰਾਪਤ ਹੋਵੇਗਾ। ਇਸ ਯਾਤਰਾ ਦਾ ਮੰਤਵ ਗਉ ਦੇ ਪ੍ਰਤੀ ਸਮਾਜ ਵਿਚ ਸੇਵਾਭਾਵ ਜਾਗ੍ਰਤ ਕਰਕੇ ਉਸਨੂੰ ਫੇਰ ਸਨਮਾਨ ਜਨਕ ਸਥਾਨ ਹਾਸਿਲ ਕਰਵਾਉਣਾ ਹੈ। ਅੱਜ ਅਸੀਂ ਗਉ ਦੇ ਮਹੱਤਵ ਅਤੇ ਇਸ ਦੇ ਗੁਣਾਂ ਨੂੰ ਭੁੱਲ ਗਏ ਹਾਂ, ਜਿਸ ਕਾਰਨ ਗਉ ਇਸ ਸਥਿਤੀ ਵਿਚ ਪੁੱਜੀ ਹੈ। ਜਿਸ ਦਿਨ ਸਮਾਜ ਫੇਰ ਇਸ ਦੇ ਗੁਣਾਂ ਤੋਂ ਜਾਨਕਾਰ ਹੋਵੇਗਾ ਉਸ ਦਿਨ ਸੁਭਾਵਿਕ ਰੂਪ ਨਾਲ ਸੇਵਾਭਾਵ ਪੈਦਾ ਹੋਵੇਗਾ ਅਤੇ ਸੇਵਾਭਾਵ ਪੈਦਾ ਹੋਣ ਨਾਲ ਗਉ ਨੂੰ ਸੁਰੱਖਿਆ ਆਪਣੇ ਆਪ ਮਿਲ ਜਾਏਗੀ।

-ਵਿਜੈ ਸਿੰਘ (ਚੰਡੀਗੜ੍ਹ)

# ਗਊ ਸੰਸਕ੍ਰਿਤੀ ਹੀ ਦੇਵ ਸੰਸਕ੍ਰਿਤੀ

"ਮਾਈ ਕਲਚਰ ਇਜ ਐਗਰੀਕਲਚਰ" ਮੇਰੀ ਸੰਸਕ੍ਰਿਤੀ ਖੇਤੀ ਸੰਸਕ੍ਰਿਤੀ ਹੈ। ਭਾਰਤੀ ਜੀਵਨ ਦਰਸ਼ਨ, ਖੇਤੀ ਜੀਵਨ ਦਰਸ਼ਨ ਸਮਾਨ ਹੈ। ਖੇਤੀ ਦਾ ਆਧਾਰ ਗਊਵੰਸ਼ ਰਿਹਾ ਹੈ। ਗਊਵੰਸ਼ ਦੇਸ਼ ਦਾ ਚੇਤਨ ਧਨ ਹੈ। ਚੇਤਨ ਧਨ ਦੀ ਰਖਿਆ ਭਾਰਤੀ ਸੰਸਕ੍ਰਿਤੀ ਦਾ ਮੰਗਲਾਚਰਨ ਹੈ। ਜੀਵਾਂ ਦੀ ਰੱਖਿਆ, ਜੀਵਾਂ ਦੀ ਸੇਵਾ ਆਪਣੇ ਆਪ ਵਿਚ ਖੁਦ ਧਰਮ ਤਾਂ ਹੈ ਹੀ, ਧਰਮ ਦਾ ਮਰਮ ਵੀ ਹੈ।

ਭਾਰਤ ਦੀ ਸੰਸਕ੍ਰਿਤੀ ਮੂਲ ਰੂਪ ਵਿਚ ਗਊ ਸੰਸਕ੍ਰਿਤੀ ਹੈ। "ਭਾਰਤ ਦੀ ਸੰਪਨਤਾ ਭਾਰਤੀਯਾਂ ਨੂੰ ਉਦਾਰ ਬਣਾਉਂਦੀ ਹੈ। ਭਾਰਤ ਦੀ ਕੁਦਰਤ ਭਰਤ ਵੰਸ਼ਿਆਂ ਨੂੰ ਪੂਰਨ ਜੀਵਨ ਦਰਸ਼ਨ ਦਾ ਆਚਰਣ ਸਿਖਾਉਂਦੀ ਹੈ। ਭਾਰਤ ਦੀ ਖੇਤੀ ਭਾਤਰੀਆਂ ਨੂੰ ਪੁਨਰਜਨਮ ਦਾ ਸਿਧਾਂਤ ਸਮਝਾਉਂਦੀ ਹੈ। ਭਾਰਤ ਦੀ ਗਊ ਸਾਨੂੰ ਅਧਿਆਤਮ ਦਾ ਪਾਠ ਪੜਾਉਂਦੀ ਹੈ। ਭਾਰਤ ਦੀਆਂ ਨਦੀਆਂ ਛਲ ਛਲ ਕਰਦੀਆਂ ਹੋਈਆਂ ਹਿਮਾਲਿਆ ਤੋਂ ਸਾਗਰ ਵਿਚ ਮਿਲਣਾ ਭਾਰਤੀਆਂ ਨੂੰ ਸਮਿਸ਼ਟ ਹਿਤ ਸਮਰਪਣ ਦਾ ਗਿਆਨ ਕਰਾਉਂਦਾ ਹੈ।"

ਭਾਰਤੀ ਸਮਾਜ ਨੇ ਗਊ ਨੂੰ 'ਮਾਂ' ਦਾ ਦਰਜਾ ਦਿੱਤਾ ਹੈ। "ਤਿਲਮ੍ ਨ ਧਾਨਿਅਮ੍ ਪਸ਼ੁਵ: ਨ ਗਾਏ:" ਤਿਲ ਧਨ ਨਹੀਂ ਹੈ, ਗਊ ਪਸ਼ੂ ਨਹੀਂ ਹੈ। ਗਊ ਦੇ ਉਤਪੰਨ ਦੀ ਕਥਾ ਸਮੁੰਦਰ ਮੰਥਨ ਤੋਂ ਸ਼ੁਰੂ ਹੁੰਦੀ ਹੈ। ਸਮੁੰਦਰ ਮੰਥਨ ਤੋਂ 14 ਰਤਨ ਪ੍ਰਕਟ ਹੋਏ ਉਨਾਂ ਵਿਚੋਂ ਤਿੰਨ ਪ੍ਰਾਣੀ ਰਤਨ ਹਨ। ਸੱਤ ਸੁੰਡ ਵਾਲਾ ਸ਼ਵੇਤ ਏਰਾਵਤ ਹਾਥੀ, ਸਪਤਮੁੱਖੀ ਉਚੈਸ਼੍ਰਵਾ: ਘੋੜਾ ਅਤੇ ਕਾਮਧੇਨੁ ਰੂਪੀ ਪੰਜ ਗਊ ਮਾਤਾਵਾਂ ਪ੍ਰਕਟ ਹੋਈਆਂ ਸੀ । ਨੰਦਾ, ਸੁਭਦਰਾ, ਸੁਰਭਿ, ਸੁਸ਼ੀਲਾ, ਬਹੁਲਾ ਇਹਨਾਂ ਪੰਜ ਗਊ ਮਾਤਾਵਾਂ ਦੀ ਸੇਵਾ ਲਈ ਪੰਜ ਰਿਸ਼ੀਆਂ ਜਮਦਗਨੀ, ਭਾਰਦਵਾਜ, ਵਸ਼ਿਸ਼ਟ, ਅਸਿਤ, ਗੌਤਮ ਨੇ ਇਨਾਂ ਨੂੰ ਪ੍ਰਾਪਤ ਕੀਤਾ।

ਭਗਵਾਨ ਸ਼ੰਕਰ ਦਾ ਵਾਹਨ ਨੰਦੀ, ਭਗਵਾਨ ਆਦਿਨਾਥ (ਰਿਸ਼ਭਦੇਵ) ਦਾ ਪਹਿਚਾਣ ਚਿੰਨ੍ਹ ਵ੍ਰਿਸ਼ਭ (ਬੈਲ), ਭਗਵਾਨ ਦਤਾਤਰੇਅ ਅਤੇ ਗੋਪਾਲ ਕ੍ਰਿਸ਼ਨ ਦੇ ਨਾਲ ਗਊ, ਮਾਤਾ ਦੁਰਗਾ ਦੇ ਨੌਂ ਰੂਪਾ ਵਿਚ ਸ਼ੈਲਪੁੱਤਰੀ ਅਤੇ ਗੌਰੀ ਦਾ ਵਾਹਨ ਗਊ, ਉਮਿਆ ਮਾਤਾ ਦਾ ਵਾਹਨ ਗਊ, ਵੈਤਰਣੀ ਨਦੀ ਪਾਰ ਕਰਵਾਉਣ ਦਾ ਜਰੀਆ ਗਊ, ਉਤਖਨਨ ਵਿਚ ਪ੍ਰਾਪਤ ਸਿੱਕਿਆਂ ਉੱਤੇ ਬੈਲ/ਨੰਦੀ ਰਾਸ਼ਟ੍ਰੀਅ ਚਿੰਨ੍ਹ, ਤਿੰਨ ਮੂੰਹ ਦੇ ਸਿੰਘ ਦੇ ਹੇਠ ਬੈਲ, ਗੋਬਰ ਦੇ ਗੋਵਰਧਨ ਜੀ ਬਨਾ ਕੇ ਪੂਜਨ, ਗੋਪਾਸ਼ਟਮੀ, ਵਤਸ ਦਵਾਦਸ਼ੀ, ਦੀਵਾਲੀ ਤੇ ਗਊ ਬੈਲਾਂ ਦਾ ਸ਼ਿੰਗਾਰ, ਗਊ ਉਤਸਵਾਂ ਦੀ ਪਰੰਪਰਾ ਭਾਰਤ ਦੀ ਗਊਵੰਸ਼ ਸੰਸਕ੍ਰਿਤੀ ਨੂੰ ਪ੍ਰਕਟ ਕਰਦਾ ਹੈ। ਗਊ ਵੰਸ਼ ਦਾ ਪੁਜਨ ਗਊ ਦੇ ਪ੍ਰਤੀ ਸਾਡੀ ਆਸਥਾ ਨੂੰ ਪ੍ਰਕਟ ਕਰਦਾ ਹੈ। ਸਵੇਰੇ ਗਊ ਦਰਸ਼ਨ ਮੰਗਲ ਦਰਸ਼ਨ ਹੈ, ਨਗਰ ਗ੍ਰਾਮ ਵਿਚ ਪ੍ਰਵੇਸ਼ ਦੇ ਸਮੇ. ਗਊ ਦਰਸ਼ਨ ਸ਼ੁਭ ਸ਼ਗੁਨ ਮੰਨਿਆ ਜਾਂਦਾ ਹੈ।

ਆਪਣੇ ਭਾਰਤ ਦੇਸ਼ ਵਿਚ ਗੌਪੁਰੀ, ਗੋਹਾਟੀ, ਗੋਰਖਪੁਰੀ, ਗੋਆ, ਗੋਧਰਾ, ਗੋਂਦਿਯਾ, ਗੋਪੁਰਮ, ਗੋਪਾਲ, ਗੋਵਿੰਦ, ਗੋਦਾਵਰੀ, ਗੋਵਰਧਨ, ਗੌਤਮ, ਗੋਕੁਲ, ਗੋਮੁੱਖ, ਗੋਕਰਨ, ਗਊਧਾਮ, ਗੋਲੋਕ, ਗੋਖਰੂ, ਗੋਧਾ, ਗੋਇਲ, ਗੋਚਰ, ਗੋਰੋਚਨ, ਗੋਰਜ, ਗੋਧੂਲੀ, ਗੋਦਾਨ, ਗੋਗ੍ਰਾਮ ਜਿਹੇ ਅਨੇਕਾਂ ਸ਼ਬਦਾਂ 'ਗਊ' ਤੋਂ ਬਣੇ ਹੋਣ ਕਰਕੇ ਸਾਡੀ ਸੰਸਕ੍ਰਿਤੀ ਦਾ ਗਊ ਦੇ ਪ੍ਰਤੀ ਕਿੰਨੀ ਖਿੱਚ ਹੈ, ਇਹ ਪ੍ਰਕਟ ਹੁੰਦਾ ਹੈ।

---

3 ਭਾਰਤ ਵਿੱਚ ਗੋਪਾਲਨ ਸਨਾਤਨ ਧਰਮ ਹੈ-ਪ੍ਰਥਮ ਰਾਸ਼ਟਰਪਤੀ ਡਾ- ਰਾਜੇਂਦਰ ਪ੍ਰਸਾਦ

'ਗੋਚਰ' ਸ਼ਬਦ ਦਾ ਅਰਥ ਗਉ ਦੇ ਚਰਣ ਤੋਂ ਹੈ। ਗਉ ਕਦੀ ਵੀ ਘਾਹ ਨੂੰ ਜੜਾਂ ਤੋਂ ਉਖਾੜ ਕੇ ਨਹੀਂ ਖਾਂਦੀ, ਸਿਰਫ ਪੱਤੀਆਂ ਹੀ ਖਾਂਦੀ ਹੈ ਤਾਂ ਕਿ ਜੜਾਂ ਦੀ ਰੱਖਿਆ ਹੋ ਸਕੇ। ਸ਼ਵੇਤਾਂਬਰ ਜੈਨ ਸਾਧੂ ਸਾਧਵਿਆਂ ਵੀ ਪੰਜ ਪਰਿਵਾਰਾਂ ਤੋਂ ਗੋਚਰੀ ਗ੍ਰਹਣ ਕਰਦੇ ਹਨ ਇਥੇ ਵੀ ਉਹੀ ਭਾਵ ਪ੍ਰਕਟ ਹੁੰਦਾ ਹੈ। ਯਗ ਦਾ ਆਧਾਰ ਵੀ ਗੋਘਰੀਤ ਹੀ ਹਨ। ਗੋਧਮ (ਗੋਬਰ) ਤੋਂ ਲੇਪਨ ਕਰ ਪੂਜਨ ਦੀ ਥਾਂ ਨੂੰ ਪਵਿਤਰ ਕਿਤਾ ਜਾਂਦਾ ਹੈ। ਪੰਚਾਮ੍ਰਿਤ ਯਗ ਪ੍ਰਸਾਦ ਦਾ ਸਵਰੂਪ ਹਨ। ਗੋਦੁਧ-ਗੋਘਰੀਤ-ਗੋਮੂਤਰ-ਗੋਮਏ-ਗੋਦਧੀ ਇਹੀ ਪੰਚਾਮ੍ਰਤ ਦੇ ਆਧਾਰ ਹਨ ਇਹੀ ਪੰਚ ਗਵਏ ਹਨ। ਜੋ ਆਯੁਰਵੇਦ ਦਾ ਇਕ ਵਿਸ਼ਿਸਟ ਅੰਗ ਹੈ। ਯਗੀਏ ਹੀ ਪਰਜਨੀਏ, ਬਾਦਲ, ਮੀਂਹ ਦਾ ਆਧਾਰ ਹੈ।

ਯਕਸ਼ ਗੀਤਾ ਵਿੱਚੋਂ ਯਕਸ਼ ਦਾ ਪ੍ਰਸ਼ਨ 'ਕਿੰ ਅਮ੍ਰਿਤਮ' ਅਮ੍ਰਿਤ ਕੀ ਹੈ?

ਪਾਰਸੀ ਸਮਾਜ ਦੇ ਸਫੇਦ ਬੈਲ 'ਵਰਸਿਆਜੀ' ਦੇ ਨਾਮ ਵਿਖਿਆਤ ਹੈ, ਪਾਰਸੀ ਸਮਾਜ ਵਿੱਚ 'ਵਰਸਿਆਜੀ' ਦੇ ਪ੍ਰਤੀ ਬੜੀ ਪਵਿਤਰ ਮਾਨਤਾ ਹੈ। ਉਨ੍ਹਾਂ ਨੂੰ ਪ੍ਰਤੀ ਦਿਨ ਫਲ ਖਿਲਾਏ ਜਾਂਦੇ ਹਨ। ਵਰਸਿਆਜੀ ਪੂਰਣ ਰੁਪੇਣ ਸ਼ੁਭਰ (ਸਫੇਦ ਰੰਗ, ਇਕ ਬਿੰਦੂ ਵੀ ਕਾਲਾ ਨਹੀਂ, ਸੀਂਗ ਤੋਂ ਪੂਛ ਤੱਕ ਖੂਰ ਅਤੇ ਭਵੇਂ ਵੀ ਸਫੇਦ ਹੀ ਹੁੰਦੀਆਂ ਹਨ)। ਇਹਨਾਂ ਦੇ ਦਰਸ਼ਨ ਪਾਰਸੀ ਮੰਦਿਰ ਵਿੱਚ ਕੀਤੇ ਜਾ ਸਕਦੇ ਹਨ। ਸਵਾਮੀ ਨਾਰਾਇਣ ਪੰਥ ਵਿੱਚੋਂ ਵੀ 'ਧਮਲ' ਗਉ ਦੇ ਪ੍ਰਤੀ ਜਿਆਦਾ ਸ਼ਰਧਾ ਅੱਜ ਵੀ ਪੱਕੀ ਹੈ। ਧਰਤੀ ਵਸੁੰਧਰਾ ਕਹਲਾਂਦੀ ਹੈ, ਹਰ ਪ੍ਰਕਾਰ ਦੀ ਸੰਪਤੀ ਉਸਦੇ ਪੇਟ ਤੋਂ ਨਿਕਲਦੀ ਹੈ, ਉਸੇ ਤਰ੍ਹਾਂ ਗਉ ਮਨੁਖ ਨੂੰ ਸਮਸਤ ਸੰਪਤੀ ਪ੍ਰਦਾਨ ਕਰਦੀ ਹੈ। ਅਤੇ ਧਰਤੀ ਤੇ ਗਉ ਇਕ ਰੂਪ ਹੈ। ਸਾਡੇ ਲਈ ਬਰਾਬਰ ਪੂਜਨੀਕ ਹੈ। ਗਉ ਦੀ ਪ੍ਰਦਕਸ਼ਿਣਾ ਧਰਤੀ ਦੀ ਪ੍ਰਦਕਸ਼ਿਣਾ ਹੈ।

ਨੰਦਿਨੀ ਗਉ ਮਾਤਾ ਦੀ ਕ੍ਰਿਪਾ ਤੋਂ ਹੀ ਰਾਜਾ ਦਿਲੀਪ ਨੂੰ ਸੰਤਾਨ ਪ੍ਰਾਪਤ ਹੋਈ। ਇਸੀ ਤੋਂ ਰਘੁਵੰਸ਼ ਪ੍ਰਾਰੰਭ ਹੋਇਆ ਅਤੇ ਉਸੀ ਤੋਂ ਅਗਲੇ ਕਰਮ ਵਿੱਚੋਂ ਰਾਸ਼ਟਰਨਾਇਕ ਸ੍ਰੀ ਰਾਮ ਦਾ ਜਨਮ ਹੋਇਆ।

'ਇਹੀ ਦੇਹੁ' ਆਗਿਆ ਤੁਰਕ ਗਾਹਿ ਖਪਾਉਂ। ਗਤ ਘਾਤਕਾ ਦੋਸ਼ ਜਗ ਸਿਉ ਸਿਟਾਉਂ।।''

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਗਉ ਰਖਿਆ ਦਾ ਸ਼ੰਕਲਪ ਸਾਡੇ ਸਾਰਿਆਂ ਦੀ ਪ੍ਰੇਰਣਾ ਹੈ।

ਮਨੁੱਖ ਦੇ ਖਤਮ ਹੋ ਜਾਣ ਤੇ ਲਾਸ਼ ਨੂੰ ਚੁੱਕ ਕੇ ਗਉ ਦੇ ਗੋਬਰ ਤੋਂ ਲਿਪੇ ਹੋਏ ਥਾਂ ਤੇ ਰਖਣ ਨਾਲ ਲਾਸ਼ ਤੋਂ ਆਏ ਹੋਏ ਸੰਕ੍ਰਾਮਕ ਵਿਸ਼ਾਨੂੰ ਦਾ ਅਸਰ ਪਰਿਜਨਾਂ ਦੇ ਨਹੀਂ ਹੁੰਦਾ ਹੈ। ਸ਼ਵਯਾਤਰਾ ਦੇ ਸਮੇਂ ਵੀ ਗਉ ਦੇ ਗੋਬਰ ਨਾਲ ਕੰਡੇ ਜਲਾ ਕੇ ਅੱਗੇ-ਅੱਗੇ ਵਿਅਕਤੀ ਚਲਦਾ ਹੈ ਜਿਸਦੇ ਕਾਰਨ ਸ਼ਵਯਾਤਰਾ ਵਿੱਚੋਂ ਇਕੱਠੇ ਹੋਏ ਲੋਕਾਂ ਤੇ ਵੀ ਸੰਕ੍ਰਾਮਕ ਵਿਸ਼ਾਨੂੰ ਦਾ ਅਸਰ ਨਹੀਂ ਹੁੰਦਾ ਹੈ।

ਭਾਰਤ ਦੀ ਖੇਤੀ, ਭਾਰਤ ਦੀ ਸੰਸਕ੍ਰਿਤੀ 'ਗਉ ਸੰਸਕ੍ਰਿਤੀ' ਹੈ। ਵਿਕਸਿਤ ਅਰਥ ਤੰਤਰ ਦਾ ਆਧਾਰ ਖੇਤੀ ਹੈ, ਅਤੇ ਵਿਕਸਿਤ ਖੇਤੀ ਦਾ ਆਧਾਰ ਵਿਕਸਿਤ ਗਉ ਵੰਸ਼ ਹੈ। ਵਾਤਾਵਰਣ, ਵਿਗਿਆਨ, ਆਯੁਰਵੇਦ, ਖੇਤੀ, ਅਰਥ, ਧਰਮ ਅਤੇ ਸਮਾਜ ਦਾ ਆਧਾਰ ਸਾਡੀ ਪਿਆਰੀ ਗਊ ਮਾਤਾ ਹੈ। ਪਰਮੇਸ਼ਵਰ ਦੀ ਅਨੁਪਮ ਰਚਨਾ ਗਉ ਹੈ ਅਤੇ ਇਸੀ ਤੋਂ ਸਾਡੀ ਸੰਸਕ੍ਰਿਤੀ ਗਉ ਸੰਸਕ੍ਰਿਤੀ ਹੈ।

-ਯਸ਼ਪਾਲ ਗੁਪਤਾ

# ਦੇਸ਼ੀ ਗਉ ਦੇ ਗੁਣ ਅਨੇਕ

ਗਉ ਅਪਣੀ ਨਿਸ਼ਵਾਸ ਵਿੱਚੋਂ ਆਕਸੀਜਨ ਛਡਦੀ ਹੈ।

-ਜਰਮਨ ਖੇਤੀ ਵਿਗਿਆਨਿਕ ਡਾਕਟਰ, ਜੁਲਿਸ਼ਧ ਤਾਕ· ਾ ਬੁਕ

ਗਉ ਦੇ ਸ਼ਰੀਰ ਤੋਂ ਗੁਗਲ ਦੀ ਗੰਧ ਬਹੰਦੀ ਹੈ ਜੋ ਪ੍ਰਦੂਸ਼ਣ ਨੂੰ ਖਤਮ ਕਰਦ। ਹੈ।

ਸ਼ਹਿਰ ਵਿੱਚੋਂ ਨਿਕਲਣ ਵਾਲੇ ਕਚਰੇ ਤੇ ਗਉ ਦੇ ਗੋਬਰ ਦੇ ਘੋਲ ਨੂੰ ਪਾ· ਤੋਂ ਦੁਰਗੰਧ ਪੈਦਾ ਨਹੀਂ ਹੁੰਦੀ, ਕਚਰਾ ਖਾਦ ਦੇ ਰੁਪ ਵਿੱਚੋਂ ਬਦਲ ਜਾਂਦਾ ਹੈ।

- ਡਾਕਟਰ ਕਾਂਤੀ ਸੇਨ ਸਰਾਫ, ਮੁਬਈ

ਗਉ ਦੇ ਦੁੱਧ ਵਿੱਚ ਵਿਗਿਆਨਿਕਾਂ ਦੇ ਮਤਾਨੁਸਾਰ 8 ਤਰ੍ਹਾਂ ਦੇ ਪ੍ਰੋਟੀਨ, 6 ਤਰ੍ਹਾਂ ਦੇ ਵਿਟਾਮਿਨ, 21 ਤਰ੍ਹਾਂ ਦੇ ਅਮਿਨੋ ਏਸਿਡ, 11 ਤਰ੍ਹਾਂ ਦੇ ਚਰਬੀਯੁਕਤ ਏਸਿਡ, 25 ਤਰ੍ਹਾਂ ਦੇ ਖਨਿਜ ਤੱਤ, 16 ਤਰ੍ਹਾਂ ਦੇ ਨਾਇਟ੍ਰੋਜਨ, 4 ਤਰ੍ਹਾਂ ਦੇ ਫਾਰਫੋਰਸ ਯੋਗਿਕ, 2 ਤਰ੍ਹਾਂ ਦੀ ਸ਼ਰਕਰਾ ਹੁੰਦੀ ਹੈ।

ਗਉ ਦੁੱਧ ਵਿੱਚ ਮਨੁੱਖ ਦੇ ਸ਼ਰੀਰ ਦੀਆਂ ਸਾਰੀਆਂ ਜਰੂਰਤਾਂ ਪੂਰੀਆਂ ਕਰਨ ਦੀ ਸ਼ਮਤਾ ਹੁੰਦੀ ਹੈ। ਉਸਦੇ ਵਿੱਚ 4.9 ਪ੍ਰਤੀਸ਼ਤ ਸ਼ੱਕਰ 3.7 ਪ੍ਰਤੀਸ਼ਤ ਪ੍ਰੋਟੀਨ ਹੈ ਜਿਸ ਵਿੱਚ ਯੁਸਨ, ਗਊਕੇਟਿਕ ਏਸਿਡ, ਟਿਰੋਸੀਨ, ਅਮੋਨੀਆ ਫਾਸਫੋਰਸ ਆਦਿ 21 ਪਦਾਰਥ ਸਮਿਲਿਤ ਪਾਏ ਜਾਂਦੇ ਹਨ।

ਗਉ ਦੂਧ ਵਿੱਚੋਂ ਵਿਧਮਾਨ 'ਸੇਰਿਬ੍ਰੋਸਾਇਸ' ਦਿਮਾਗ ਅਤੇ ਸਮਰਣ ਸ਼ਕਤੀ ਦੇ ਵਿਕਾਸ ਵਿੱਚ ਸਹਾਇਕ ਸਟ੍ਰਾਨਟਾਇਨ ਅਣੁ ਵਿਕਰੋਂ ਦਾ ਪ੍ਰਤੀਰੋਧਕ, ਐਮ. ਡੀ. ਜੀ. ਆਈ. ਪ੍ਰੋਟੀਨ ਦੇ ਕਾਰਨ ਰਕਤ ਕੋਸ਼ਿਕਾਵਾਂ ਵਿੱਚ ਕੈਂਸਰ ਪ੍ਰਵੇਸ਼ ਨਹੀਂ ਕਰ ਸਕਦਾ।

- ਕਾਰਨੇਲ ਵਿ. ਵਿ. ਦੇ ਪਸ਼ੁ ਵਿਗਿਆਨ ਪ੍ਰੋ. ਰੋਨਾਲਡੋ ਗੋਰਾਸਟੇਂ

# ਮੱਝ ਦਾ ਦੁੱਧ ਕੇਵਲ ਦੁੱਧ, ਗਉ ਦਾ ਦੁੱਧ ਅੰਮ੍ਰਿਤ

1. ਗਉ ਦਾ ਦੂਧ ਪਤਲਾ ਹੁੰਦਾ ਹੈ ਅਤੇ ਜਲਦੀ ਪੱਚ ਜਾਂਦਾ ਹੈ।
2. ਮਾਂ ਦੇ ਦੁੱਧ ਜਿਹਾ ਹੋਣ ਨਾਲ ਇਹ ਬੱਚਿਆ ਲਈ ਉੱਤਮ ਹੈ।
3. ਇਹ ਚੁਸਤੀ ਵਧਾਉਂਦਾ ਹੈ।
4. ਇਹ ਪੇਟ ਦੀਆਂ ਬਿਮਾਰੀਆਂ ਨੂੰ ਜੜ ਤੋਂ ਖਤਮ ਕਰਦਾ ਹੈ ਅਤੇ ਆਂਤਾਂ ਦੇ ਕੀੜੇ ਪੁਰੀ ਤਰ੍ਹਾਂ ਖਤਮ ਹੋ ਜਾਂਦੇ ਹੈ।
5. ਇਹ ਯਾਦਾਸ਼ਤ ਦੀ ਸ਼ਕਤੀ ਨੂੰ ਦੁਗਣਾ ਕਰਦਾ ਹੈ। ਵਿਦਿਆਰਥੀ ਅਤੇ ਦਿਮਾਗੀ ਕੰਮ ਕਰਨ ਵਾਲੇ ਇਸ ਤੋਂ ਅਪਣੀ ਮੇਘਾ ਸ਼ਕਤੀ ਨੂੰ ਵਧਾ ਸਕਦੇ ਹਨ।
6. ਇਹ ਮੱਝ ਦੇ ਦੂਧ ਤੋਂ ਜਿਆਦਾ ਤਾਕਤਵਰ ਹੈ। ਦੇਸ਼ ਦੇ 14 ਮਿਲਟਰੀ ਡੇਯਰੀ ਫਾਰਮਾਂ ਵਿੱਚ ਇਕ ਵੀ ਮੱਝ ਨਹੀਂ ਹੈ।
7. ਗਉ ਦੇ ਇਕ ਤੋਲਾ ਘੀ ਦਾ ਦੀਪਕ ਜਲਾਉਣ ਦੇ ਨਾਲ ਇਕ ਟਨ ਆਕਸੀਜਨ ਪੈਦਾ ਹੁੰਦੀ ਹੈ।

---

 ਚਾਹੇ ਤੁਸੀਂ ਮੈਨੂੰ ਮਾਰ ਦਿਓ, ਪਰ ਗਊ ਤੇ ਹੱਥ ਨਾ ਚੁੱਕੋ-ਲੋਕਮਾਨਿਆ ਤਿਲਕ

8. ਗਊ ਦੇ ਦੁੱਧ ਵਿੱਚੋਂ ਸੋਨਾ ਪੈਦਾ ਹੁੰਦਾ ਹੈ, ਇਸ ਤੋਂ ਉਮਰ ਲੰਬੀ ਹੁੰਦੀ ਹੈ ਅਤੇ ਸ਼ਰੀਰ ਸਵਸਥ ਰਹਿੰਦਾ ਹੈ।

9. ਗਊ ਦੇ ਦੁੱਧ ਦੇ ਪੀਲੇਪਨ ਵਿੱਚ ਕੈਰੋਟੀਨ ਪਦਾਰਥ ਹੁੰਦਾ ਹੈ ਜੋ ਵਿਟਾਮਿਨ ਏ ਦਾ ਪਦਾਰਥ ਹੈ। ਇਹ ਅੱਖਾਂ ਦੀ ਰੋਸ਼ਨੀ ਵਧਾਉਂਦਾ ਹੈ ਅਤੇ ਦਿਲ ਨੂੰ ਮਜਬੂਤ ਕਰਦਾ ਹੈ।

10. ਗਊ ਦਾ ਦੁਧ ਪੀਣ ਵਾਲਾ ਹੌਲੇ ਹੌਲੇ ਆਪਣੇ ਆਪ ਹਰ ਤਰ੍ਹਾਂ ਦਾ ਨਸ਼ਾ ਅਤੇ ਮਾਸਾਂਹਾਰ ਛੱਡ ਦਿੰਦਾ ਹੈ।

11. ਦੇਸ਼ੀ ਗਊ ਦਾ ਦੁੱਧ ਪੀਣ ਵਾਲੇ ਬੱਚੇ ਪੜਨ ਵਿੱਚ ਉਨ੍ਹਾਂ ਬੱਚਿਆਂ ਤੋਂ ਜਿਆਦਾ ਹੋਸ਼ਿਆਰ ਹੁੰਦੇ ਹਨ ਜੋ ਮੱਝ ਜਾਂ ਅਮਰੀਕਨ ਗਊ ਦਾ ਦੁਧ ਪੀਂਦੇ ਹਨ।

-ਮੁਰਲੀ ਮਨੋਹਰ ਵਧਵਾ, ਜਲੰਧਰ

## ਘਰ ਵਿੱਚ ਪਹਿਲਾਂ ਗਊ ਲਿਆਓ।
## ਵਾਸਤੂਦੋਸ਼ ਨੂੰ ਦੂਰ ਭਗਾਓ।।

ਜਿਸ ਪਲਾਟ ਤੇ ਘਰ ਬਨਾਣਾ ਹੋਵੇ, ਜੇ ਉੱਥੇ ਬਛੜੇ ਵਾਲੀ ਗਊ ਨੂੰ ਲਿਆ ਕੇ ਬੰਨ੍ਹਿਆਂ ਜਾਵੇ ਤਾਂ ਉੱਥੇ ਸੰਭਾਵਿਤ ਵਾਸਤੂਦੋਸ਼ਾਂ ਦਾ ਆਪਣੇ ਆਪ ਹੀ ਨਿਵਾਰਣ ਹੋ ਜਾਂਦਾ ਹੈ, ਕੰਮ ਨਿਰਵਿਘਨ ਪੂਰਾ ਹੁੰਦਾ ਹੈ ਅਤੇ ਸਮਾਪਨ ਤੇ ਆਰਥਿਕ ਬਾਧਾਵਾਂ ਨਹੀਂ ਆਉਂਦਆਂ । ਮਹਾਭਾਰਤ ਦੇ ਅਨੁਸਾਸ਼ਨ ਪਰਵ ਵਿੱਚ ਕਿਹਾ ਗਿਆ ਹੈ ਕਿ ਗਊ ਜਿਥੇ ਬੈਠ ਕੇ ਨਿਰਭਿਅਤਾ ਪੂਰਵਕ ਸਾਹ ਲੈਂਦੀ ਹੈ ਉਸ ਥਾਂ ਦੇ ਸਾਰੇ ਹੀ ਪਾਪਾਂ ਨੂੰ ਖਿੱਚ ਲੈਂਦੀ ਹੈ-

ਇਹ ਵੀ ਕਿਹਾ ਗਿਆ ਹੈ ਕਿ ਜਿਸ ਘਰ ਵਿੱਚ ਗਊ ਦੀ ਸੇਵਾ ਹੁੰਦੀ ਹੈ, ਉੱਥੇ ਪੁੱਤਰ-ਪੋਤਰ, ਧਨ, ਵਿਦਿਆ, ਸੁਖਾਦਿ ਜੋ ਵੀ ਚਾਹੀਦਾ, ਮਿਲ ਸਕਦਾ ਹੈ। ਇਹੀ ਮਾਨਤਾ ਅਤਰੀ ਸੰਹਿਤਾ ਵਿੱਚ ਆਈ ਹੈ। ਅਤਰੀ ਨੇ ਤਾਂ ਇਹ ਵੀ ਕਿਹਾ ਹੈ ਕਿ ਜਿਸ ਘਰ ਵਿੱਚ ਸਵਤਸਾ ਧੇਨੂੰ ਨਹੀਂ, ਉਸਦਾ ਮੰਗਲ-ਮਾਂਗਲ ਕਿਵੇਂ ਹੋਵੇਗਾ?

ਗਊ ਨੂੰ ਘਰ ਵਿੱਚ ਪਾਲਣ ਤੇ ਸਰਵ ਬਾਧਾ ਅਤੇ ਵਿਘਨ ਦਾ ਨਿਵਾਰਣ ਹੋ ਜਾਂਦਾ ਹੈ। ਬੱਚਿਆਂ ਵਿੱਚ ਡਰ ਨਹੀਂ ਰਹਿੰਦਾ। ਵਿਸ਼ਣੂ ਪੁਰਾਣ ਵਿੱਚ ਕਿਹਾ ਗਿਆ ਹੈ ਕਿ ਜਦੋਂ ਸ਼੍ਰੀ ਕ੍ਰਿਸ਼ਣ ਪੂਤਨਾ ਦਾ ਦੁੱਧ ਪਾਨ ਤੋਂ ਡਰ ਗਏ ਤੇ ਨੰਦ ਦਮਪਤੀ ਨੇ ਗਊ ਦੀ ਪੂੰਛ ਉਨ੍ਹਾਂ ਦੇ ਉੱਪਰ ਘੁਮਾ ਕੇ ਨਜਰ ਉਤਾਰੀ ਅਤੇ ਡਰ ਦਾ ਨਿਵਾਰਣ ਕੀਤਾ।

ਸਵਤਸਾ ਗਊ ਦੇ ਸ਼ਕੁਨ ਲੈ ਕੇ ਜਾਣ ਤੇ ਕੰਮ ਸਿੱਧ ਹੁੰਦਾ ਹੈ। ਕਿਸੀ ਵੀ ਸ਼ਾਕਸਾਤਕਾਰ, ਉੱਚ ਅਧਿਕਾਰੀ ਨਾਲ ਮਿਲਣ ਆਦਿ ਦੇ ਲਈ ਜਾਂਦੇ ਸਮੇਂ ਗਊ ਦੇ ਰੰਭਨੇ ਦੀ ਧਵਨੀ ਕੰਨ ਵਿੱਚ ਪੈਣਾ ਸ਼ੁਭ ਹੁੰਦੀ ਹੈ।

-ਸੋਮਨਾਥ ਅਗ੍ਰਵਾਲ

# ਬਿਮਾਰੀਆਂ ਅਨੇਕ ਇਲਾਜ ਇੱਕ : ਗੋਮੂਤਰ

- ਗੋਮੂਤਰ ਦੇ ਪ੍ਰਯੋਗ ਨਾਲ ਪੋਧੋ ਨੂੰ ਵਧੇਰੇ ਊਰਜਾ ਪ੍ਰਾਪਤ ਹੋਣ ਨਾਲ ਵਧਵਾਰ, ਫੁਲ ਪੂੜੀ ਅਤੇ ਗੁਣਵੱਤਾ ਵਿੱਚ ਵਾਧਾ ਹੁੰਦਾ ਹੈ।
- ਇਹ ਕਈ ਕੀਟ-ਬਿਮਾਰੀਆਂ ਤੋਂ ਬਚਾਓ ਕਰਦਾ ਹੈ।
- ਇਸ ਵਿੱਚ ਕੁਦਰਤੀ ਨਾਇਟ੍ਰੋਜਨ, ਫਾਸਫੋਰਸ, ਪੋਟਾਸ਼ ਅਤੇ ਕਈ ਸੂਕਸ਼ਮ ਤੱਤ ਪਾਏ ਜਾਂਦੇ ਹਨ, ਜੋ ਕਿ ਫਸਲ ਅਤੇ ਜਮੀਨ ਦੇ ਲਈ ਜਰੂਰੀ ਹਨ।
- ਬੀਜੋਪਚਾਰ ਵਿੱਚ ਇਸ ਦਾ ਇਸਤੇਮਾਲ ਕਰਨ ਤੇ ਬੀਜ ਦੀ ਅੰਕੁਰਣ ਸ਼ਮਤਾ ਵਿੱਚ ਵਾਧਾ ਹੁੰਦਾ ਹੈਂ।
- ਇਹ ਕਈ ਫਫੁੰਦਜਨਿਤ ਬੈਕਟੀਰਿਆ ਅਤੇ ਵਾਇਰਲ ਬਿਮਾਰੀ ਤੋਂ ਫਸਲ ਨੂੰ ਬਚਾਉਂਦਾ ਹੈ।
- ਇਹ ਜਮੀਨ ਦੀ ਸੰਰਚਨਾ ਵਿੱਚ ਸੁਧਾਰ ਕਰਦਾ ਹੈ।
- ਹਰ ਹਫਤੇ ਇਸਦਾ ਇਸਤੇਮਾਲ ਕਰਨ ਤੇ ਉਪਰੋਕਤ ਸਮਸਤ ਨਿਯੰਤਰਣ ਪ੍ਰਾਪਤ ਕੀਤੇ ਜਾ ਸਕਦੇ ਹਨ।
- ਅਤੇ ਇਸ ਕੁਦਰਤੀ ਨਿਸ਼ੁਲਕ ਜੈਵਿਕ ਔਸ਼ਧੀ ਦਾ ਇਸਤੇਮਾਲ ਕਰਨ ਤੇ ਗਊ, ਫਸਲ ਅਤੇ ਅਪਣੀ ਜਮੀਨ ਨੂੰ ਸੰਰਕਸ਼ਣ ਪ੍ਰਦਾਨ ਕਰੋ।
- ਇਸਦੀ ਤੇਜ ਗੰਧ ਦੇ ਕਾਰਨ ਕੀਟ ਫਸਲ ਤੇ ਹਮੇਸ਼ਾ ਚਿਪਕੇ ਨਹੀਂ ਰਹਿੰਦੇ ਹਨ ਅਤੇ ਪ੍ਰਤੀ ਕਾਰਕ ਦਾ ਕੰਮ ਕਰਦਾ ਹੈ।
- ਇਹ ਕੀੜੇ ਜੀਵਨ ਚਕਰ ਨੂੰ ਖੰਡਿਤ ਕਰਦਾ ਹੈ ਅਤੇ ਅੰਡੇ ਤੋਂ ਲਾਰਵਾ ਬਨਣ, ਲਾਰਵਾ ਤੋਂ ਪਯੁਪਾ, ਪਯੁਪਾ ਤੋਂ ਵਯਸਕ ਬਣਨ ਦੀ ਕਿਰਿਆ ਨੂੰ ਖੰਡਿਤ ਕਰਦਾ ਹੈ।
- ਇਹ ਮਿਤਰ ਕੀਟਾਂ ਦਾ ਸੰਰਕਸ਼ਣ ਕਰਦਾ ਹੈ।
- ਇਹ ਪਰਿਆਵਰਣ ਅਨੁਕੂਲ ਹੈ। ਇਸਦੇ ਅਵਸ਼ੇਸ ਫਸਲ ਤੇ ਨਹੀਂ ਰਹਿੰਦੇ ਹਨ।
- ਇਹ ਮਨੁੱਖਾ ਅਤੇ ਪਸ਼ੁਆ ਦੇ ਲਈ ਸੁਰਖਿਤ ਹੈ।
- ਇਨ੍ਹਾਂ ਦੇ ਬਾਰ-ਬ੍ਰਾਰ ਸਪ੍ਰੇ ਕਰਨ ਤੋਂ ਫਜਲਾਂ ਤੇ ਪ੍ਰਤੀਰੋਧਕ ਸ਼ਮਤਾ ਪ੍ਰਕਟ ਹੁੰਦੀ ਹੈ।

# ਕੈਸਰ ਦਾ ਦੁਸ਼ਮਨ ਗਊ ਦਾ ਦੁਧ

ਕੈਂਸਰ ਅੱਜ ਕੇਵਲ ਪੰਜਾਬ ਹੀ ਨਹੀਂ ਬਲਕਿ ਪੂਰੇ ਦੇਸ਼ ਅਤੇ ਪੂਰੀ ਦੁਨਿਆ ਵਿੱਚ ਬੜੀ ਤੇਜੀ ਤੋਂ ਆਪਣੀਆਂ ਜੜ੍ਹਾਂ ਫੈਲਾ ਰਹੀ ਹੈ। ਵਿਗਿਆਨਿਕਾਂ ਦੁਆਰਾ ਕੀਤੇ ਗਏ ਅਨੁਸੰਧਾਨ ਵਿੱਚ ਇਹ ਪਾਇਆ ਗਿਆ ਹੈ ਕਿ ਗਊ ਦੇ ਦੁੱਧ ਵਿੱਚ ਉਪਸਥਿਤ ਵਸਾ ਵਿੱਚ ਅਨੇਕਾਂ ਕੈਂਸਰਰੋਧੀ ਤੱਤ ਪਾਏ ਜਾਂਦੇ ਹਨ। ਇਨ੍ਹਾਂ ਵਿੱਚੋਂ ਇਕ ਪ੍ਰਮੁੱਖ ਪਦਾਰਥ ਕਨਜੂਰੇਟਿਡ ਲਿਨੋਲਿਕ ਅਮਲ (ਸੀ. ਐਲ. ਏ.) ਯੋਗਿਕ ਹੈ। ਇਕ ਸ਼ੋਧ ਦੇ ਅਨੁਸਾਰ ਸੀ. ਐਲ. ਏ. ਯੋਗਿਕ ਦੀ ਗਊ ਦੇ ਦੁੱਧ ਵਿੱਚ ਮਾਤਰਾ 8.6 ਤੋਂ 100 ਮਾਇਕਰੋਮੋਲ ਪ੍ਰਤੀ ਗ੍ਰਾਮ ਤੱਕ ਪਾਈ ਜਾਂਦੀ ਹੈ। ਗਰਮੀ ਦੀ ਰੁੱਤ ਵਿੱਚ ਦੁੱਧ ਵਿੱਚ ਸੀ. ਐਲ. ਏ. ਯੋਗਿਕ ਦੀ ਮਾਤਰਾ ਹਰੇ ਭਰੇ ਜੰਗਲਾਂ ਅਤੇ ਚਰਾਗਾਹਾਂ ਵਿੱਚ ਚਰਣ ਵਾਲੀ ਗਊ ਦੇ ਦੁੱਧ ਵਿੱਚ ਬਾਕੀ ਗਊ ਦੇ ਮੁਕਾਬਲੇ 2 ਤੋਂ 3 ਗੁਣਾ ਜਿਆਦਾ ਪਾਈ ਜਾਂਦੀ ਹੈ। -ਸੋਮਨਾਥ ਅਗ੍ਰਵਾਲ

ਸੀ. ਐਲ. ਏ. ਯੋਗਿਕਾਂ ਨੂੰ ਆਹਾਰ ਵਿੱਚ ਮਿਲਾਕੇ ਕੈਂਸਰ ਰੋਧੀ ਪ੍ਰਭਾਵ ਤੇ ਵਿਭਿੰਨ ਵੈਗਿਆਨਿਕਾਂ ਨੇ ਅਨੇਕਾਂ ਪ੍ਰਯੋਗ ਕੀਤੇ ਹਨ। ਇਸੀ ਤਰ੍ਹਾਂ ਦੇ ਇਕ ਪ੍ਰਯੋਗ ਵਿੱਚ ਚੂਹੇ ਤੇ ਇਸ ਯੋਗਿਕ ਦਾ ਪ੍ਰਭਾਵ ਦੇਖਿਆ ਗਿਆ ਹੈ। ਉਨ੍ਹਾਂ ਦੇ ਵਿੱਚ ਰਸਾਇਨ ਜਨਿਤ ਪੇਟ ਦੇ ਕੈਂਸਰ ਨੂੰ ਰੋਕਣ ਵਿੱਚ ਸੀ. ਐਲ. ਏ. ਯੋਗਿਕ ਬਹੁਤ ਹੀ ਉਪਯੋਗੀ ਪਾਏ ਜਾਂਦੇ ਹਨ।

-ਡਾ. ਜਗਮੀਤ ਸਿੰਘ, ਬਰਨਾਲਾ

## ਪੰਚਗਵਿਯ ਦਾ ਚਿਕਿਤਸਾ ਵਿੱਚ ਉਪਯੋਗ

ਗਊ ਦੁਧ ਦੇ ਗੁਣ: ਇਹ ਵਿਸ਼ੇਸਕਰ ਸਰ ਅਤੇ ਪਾਕ ਵਿੱਚ ਮਧੁਰ, ਸ਼ੀਤਲ, ਦੁਧ ਨੂੰ ਵਧਾਉਣ ਵਾਲਾ, ਵਾਤ, ਪਿੱਤ, ਰਕਤਵਿਕਾਰ ਨੂੰ ਵੀ ਖਤਮ ਕਰਦਾ ਹੈ। ਦੋਸ਼, ਧਾਤੂ, ਮਲ ਅਤੇ ਨਾੜਾਂ ਨੂੰ ਕੁਝ ਆਰਦ ਕਰਨ ਵਾਲਾ, ਭਾਰੀ ਅਤੇ ਹਮੇਸ਼ਾ ਸੇਵਨ ਵਾਲੇ ਦੇ ਸਭ ਪ੍ਰਕਾਰ ਦੇ ਰੋਗਾਂ ਨੂੰ ਦੂਰ ਕਰਦਾ ਹੈ।

ਗਊ ਦਹੀ ਦੇ ਗੁਣ: ਵਿਸ਼ੇਸ਼ ਕਰਕੇ ਮੀਠਾ, ਖੱਟਾ, ਰੁਚੀਕਾਰਕ ਪਵਿਤਰ, ਅਗਨੀਦੀਪਕ, ਦਿਲ ਨੂੰ ਵਧੀਆ, ਪੁਸ਼ਟੀਦਾਇਕ ਅਤੇ ਵਾਤਨਾਸ਼ਕ ਹੈ। ਬਾਕੀ ਦਹੀਆਂ ਦੇ ਮੁਕਾਬਲੇ ਗਊ ਦਾ ਦਹੀ ਜਿਆਦਾ ਗੁਣ ਵਾਲਾ ਹੁੰਦਾ ਹੈ।

ਗਊ ਮੱਖਣ ਦੇ ਗੁਣ: ਗਊ ਦਾ ਮੱਖਣ ਹਿਤਕਾਰੀ, ਵਿਰੀਸ਼ਯ, ਵਰਣ ਨੂੰ ਉਤਮ ਕਰਣ ਵਾਲਾ, ਬਲਹਾਰੀ, ਅਗਨੀਦੀਪਕ, ਗ੍ਰਾਹੀ ਅਤੇ ਵਾਤਪਿੱਤ, ਰਕਤਵਿਕਾਰ, ਸ਼ਯ ਬਵਾਸੀਰ, ਲਕਵਾ ਅਤੇ ਖਾਂਸੀ ਨੂੰ ਖਤਮ ਕਰਦਾ ਹੈ। ਇਹ ਮੱਖਣ ਬਾਲਕ ਅਤੇ ਬੁੱਢੇ ਲੋਕਾਂ ਲਈ ਹਿਤਕਾਰੀ ਹੈ। ਬੱਚਿਆਂ ਦੇ ਲਈ ਤਾਂ ਅੰਮ੍ਰਿਤ ਦੀ ਤਰ੍ਹਾਂ ਹੈ।

ਗਊ ਘਰੀਤ ਦੇ ਗੁਣ: ਗਊ ਦਾ ਘੀ ਵਿਸ਼ੇਸ਼ਕਰ ਨੇਤਰਾਂ ਲਈ ਹਿਤਕਾਰੀ, ਵਿਰੀਸ਼, ਅਗਨੀਦੀਪਕ ਪਾਕ ਵਿੱਚ ਮਧੁਰ, ਸ਼ੀਤਲ, ਵਾਤ, ਪਿੱਤ ਤੇ ਕਫਨਾਸ਼ਕ, ਵਿਰਧੀ ਲਾਵਣਏ, ਕ੍ਯਾਂਤਿ ਓਜ ਅਤੇ ਤੇਜ ਦੀ ਵਿਰਧੀ ਕਰਨ ਵਾਲਾ, ਕੁਰੂਪਤਾ, ਪਾਪ ਅਤੇ ਰਾਕਸ਼ਸ ਨਾਸ਼ਕ, ਆਸਥਾਪਕ, ਬਲਵਰਧਕ, ਭਾਰੀ, ਪਵਿੱਤਰ, ਆਯੁਵਰਧਕ, ਮੰਗਲਰੂਪ ਰਸਾਇਨ, ਸੁਗੰਧ ਯੁਕਤ, ਰੁਚਿਵਰਧਕ, ਸੁੰਦਰ ਅਤੇ ਸੰਪੂਰਣ ਘਰੀਤਾਂ ਵਿੱਚੋਂ ਉੱਤਮ ਹੈ।

ਗਊ ਮੂਤਰ ਦੇ ਗੁਣ: ਚਰਪਰਾ, ਕੜਵਾ, ਤੀਸ਼ਣ, ਗਰਮ, ਖਾਂਸੀ, ਕਸੈਲਾ, ਹਲਕਾ, ਅਗਨੀਦੀਪਕ, ਮੇਘਾ ਕੇ ਹਿਤਕਾਰੀ, ਪਿੱਤਕਾਰਕ ਅਤੇ ਕਫ, ਵਾਤ, ਸ਼ੂਲ, ਗੁਲਮ, ਉਦਰ, ਆਘਮਾਨ, ਖੂਜਲੀ, ਨੇਤਰਰੋਗ, ਮੁਖਰੋਗ, ਕਿਲਾਸ, ਆਮ, ਵਾਤਸੰਬਧੀ ਰੋਗ, ਬਸਤੀਰੋਗ, ਕੋਢ, ਖਾਂਸੀ, ਸ਼ਵਾਸ, ਸੂਜਨ, ਕਾਮਲਾ ਅਤੇ ਪਾਨਡੁਰੋਗ ਨਾਸ਼ਕ ਹੈ। ਗਊ ਮੂਤਰ ਪਾਨ ਕਰਨ ਤੇ ਖੁਜਲੀ, ਕਿਲਾਸ, ਸ਼ੂਲ, ਮੁੱਖਰੋਗ, ਨੇੱਤਰ ਰੋਗ, ਮੁਲਮ, ਅਤਿਸਾਰ, ਵਾਤ ਸੰਬੰਧੀ ਰੋਗ ਅਤੇ ਮੂਤਰ ਰੋਗ, ਖਾਂਸੀ, ਕੋਢ, ਉਦਰਰੋਗ, ਕ੍ਰਿਮੀ ਅਤੇ ਪਾਂਡੁਰੋਗ ਨਾਸ਼ਕ ਹੈ।

-ਸੁਭਾਸ਼ ਜਿੰਦਲ, ਲੁਧਿਆਣਾ।

# ਪੰਚਗਵਿਆ ਜੀਵਨ ਵਿੱਚ ਲਿਆਓ
# ਚੇਹਰਾ ਖੂਬ ਚਮਕਾਓ

**1 ਨਹਾਉਣ ਦਾ ਸਾਬੁਨ**

ਸਾਮਾਨ- ਦੇਸੀ ਗਊ ਦਾ ਤਾਜਾ ਗੋਬਰ 750 ਗ੍ਰਾਮ, ਸ਼ੁਧ ਗੇਰੂ100 ਗ੍ਰਾਮ, ਮੁਲਤਾਨੀ ਮਿੱਟੀ ਆਧਾ ਕਿਲੋ, ਤਿਲ ਦਾ ਤੇਲ 125 ਗ੍ਰਾਮ, ਨੀਮ ਦੇ ਪੱਤੇ 100 ਗ੍ਰਾਮ, ਡਲੀ ਵਾਲਾ ਕਪੂਰ 25 ਗ੍ਰਾਮ, ਪਾਣੀ 400 ਗ੍ਰਾਮ

ਬਨਾਉਣ ਦੀ ਵਿਧੀ: ਗੇਰੂ ਅਤੇ ਮੁਲਤਾਨੀ ਮਿੱਟੀ ਸਾਫ ਕਰਕੇ ਪੀਸੋਂ, ਕਪੜ ਛਾਨ ਕਰੋ। ਇਸਨੂੰ ਤਾਜਾ ਗੋਬਰ ਵਿੱਚ ਮਿਲਾਕੇ ਸੁਖਾਓ। ਪੀਸੋ, ਕਪੜਛਾਨ ਕਰੋ ਜਾਂ ਛਲਨੀ ਵਿੱਚ ਛਾਣੋ। ਕਪੂਰ ਮਿਲਾਓ ਅਤੇ ਤੇਲ ਮਿਲਾਕੇ ਮਸਲੋ। ਨੀਮ ਦਾ ਕਾੜ੍ਹਾ ਛਾਣ ਕੇ ਮਿਲਾ ਕੇ ਕਿਸੀ ਸਾਂਚੇ ਵਿੱਚ ਪਾਓ। ਧੂਪ ਵਿੱਚ ਸੁਖਾਉਣ ਤੋਂ ਬਾਅਦ ਸੋਪ ਸਟੋਨ ਵਿੱਚ ਲਪੇਟ ਕੇ ਪੂੰਝ ਕੇ ਪੈਕ ਕਰ ਦਿਓ।

**ਵਾਤਾਵਰਣ ਦੀ ਸ਼ੁੱਧੀ ਲਈ ਗਊ ਦੇਵ ਧੂਪ**

ਸਾਮਗ੍ਰੀ: ਲਾਲ ਚੰਦਨ 250 ਗ੍ਰਾਮ, ਜਟਾਮਾਸੀ 250 ਗ੍ਰਾਮ, ਨਾਗਰ ਮੋਥਾ 250 ਗ੍ਰਾਮ, ਸੁੱਕਾ ਗੋਬਰ ਚੂਰਣ 750 ਗ੍ਰਾਮ।

ਵਿਧੀ: ਸਭ ਨੂੰ ਖੂਬ ਬਾਰੀਕ ਪੀਸ ਕੇ ਪਾਉਡਰ ਬਨਾ ਲਓ ਅਤੇ ਬਾਅਦ ਵਿੱਚ ਇਸਦੀ ਬੱਤਿਆਂ ਬਣਾ ਲੋ। ਗਊ ਦੇ ਗੋਬਰ ਦੇ ਕੰਡੇ (ਥੇਪੜੀ) ਜਾਂ ਕਿਸੀ ਕੋਲੇ ਦੀ ਅੱਗ ਤੇ ਇਸ ਪਾਉਡਰ ਨੂੰ ਜਲਾਉਣ ਤੇ ਹਰ ਤਰ੍ਹਾਂ ਦੇ ਜੀਵਾਣੂ, ਮੱਖੀ, ਮੱਛਰ ਖਤਮ ਹੋ ਜਾਂਦੇ ਹਨ। ਇਸ ਵਾਤਾਵਰਣ ਵਿੱਚ ਸਾਹ ਲੈਣ ਤੇ ਪਰਾਣ ਵਾਯੂ ਮਿਲਦੀ ਹੈ, ਵਿਅਕਤੀ ਜਿਆਦਾ ਉਮਰ ਦਾ ਹੁੰਦਾ ਹੈ ਅਤੇ ਮਾਨਸਿਕ ਸਾਂਤੀ ਦੀ ਪ੍ਰਾਪਤੀ ਹੁੰਦੀ ਹੈ। ਪਲੰਗ ਦੇ ਨਾਲ ਇਸਦਾ ਧੂਆਂ ਕਰਨ ਤੇ ਨੀਂਦ ਗਹਰੀ ਆਂਦੀ ਹੈ।

**ਸਪ੍ਰੇ ਦੇ ਲਈ ਕਾਮਧੇਨੂੰ ਖਾਦ (ਤਰਲ)**

ਵਿਰਧ ਗਊ, ਸਾਂਡ ਜਾਂ ਬੈਲ ਦੇ ਮੂਤਰ ਵਿੱਚ ਨਾਇਟ੍ਰੋਜਨ ਦੀ ਮਾਤਰਾ ਜਿਆਦਾ ਹੁੰਦੀ ਹੈ। 10 ਕਿਲੋ ਮੂਤਰ ਵਿੱਚ 2.5 ਕਿਲੋ ਨਿੰਮ ਦੀ ਪੱਤੀਂ ਨੂੰ ਪੰਦਰਾਂ ਦਿਨ ਸੜਾਕੇ ਉਸਨੂੰ ਛਾਣ ਕੇ ਕੀਟਨਾਸ਼ਕ ਦਵਾਈ ਬਣਦੀ ਹੈ। 1 ਕਿਲੋ ਕੀਟਨਾਸ਼ਕ ਦਵਾਈ ਨੂੰ 100 ਕਿਲੋ ਪਾਣੀ ਵਿੱਚ ਮਿਲਾ ਕੇ ਪੋਧੇ ਤੇ ਛਿੜਕਾਵ ਕਿਤਾ ਜਾਂਦਾ ਹੈ। ਇਸ ਛਿੜਕਾਵ ਨਾਲ ਰਾਸਾਯਨਿਕ ਛਿੜਕਾਵ ਤੇ ਜਹਿਰ ਤੇ ਬੱਚ ਸਕਦੇ ਹਾਂ ਅਤੇ ਬਹੁਤ ਘੱਟ ਖਰਚੇ ਵਿੱਚ ਆਪਣੇ ਪੋਧੇ ਤੇ ਛਿੜਕਾਵ ਨਾਲ ਕੀਟ ਰਖਿਆ ਹੋ ਜਾਂਦੀ ਹੈ।

**ਕਾਮਧੇਨੂੰ ਸ਼ੈਮਪੂ**

ਸਾਮਗ੍ਰੀ: ਗੋਮੂਤਰ 2 ਕਿਲੋ, ਅਰੀਠਾ 50 ਗ੍ਰਾਮ, ਕਪੂਰ ਡਲੀ 15 ਗ੍ਰਾਮ, ਅਜਵਾਇਨ ਦਾ ਸੱਤ 10 ਗ੍ਰਾਮ।

ਵਿਧੀ: ਅਰੀਠਾ ਬਾਰੀਕ ਕੁੱਟ ਕੇ ਗੋਮੂਤਰ ਵਿੱਚ ਔਟਾਓ। 500 ਗ੍ਰਾਮ ਬਾਕੀ ਬਚਣ ਤੇ ਛਾਣ ਲਵੋ। ਕਪੂਰ ਤੇ ਅਜਵਾਇਨ ਦੇ ਸੱਤ ਨੂੰ ਇਕ ਅਲਗ ਸ਼ੀਸ਼ੀ ਵਿੱਚ ਥੋੜੀ ਦੇਰ ਰਖ ਕੇ ਹਿਲਾਓ। ਫਿਰ ਬਾਕੀ ਨੂੰ ਛਨੇ ਗਊ ਮੂਤਰ ਵਿੱਚ ਮਿਲਾ ਦਿਓ।

ਉਪਯੋਗ: ਸਿਰ ਧੋਣ ਸਮੇਂ ਬਾਲਾਂ ਤੇ ਠੀਕ ਤਰ੍ਹਾਂ ਨਾਲ ਲਗਾਓ।

## ਗਊ ਮੂੱਤਰ ਇੱਲੀ ਨਾਸ਼ਕ ਸਪ੍ਰੇ

ਵਿਧੀ: ਗਊ ਮੂਤਰ ਵਿੱਚ ਨਿਰਗੁੜੀ/ ਨੇਗੜ/ ਸੰਭਾਲੂਤ ਜਾ ਬਣਾ ਦੇ ਪੱਤੇ, ਮੰਜਰੀ, ਡੰਠਲ 100 ਗ੍ਰਾਮ ਨੂੰ ਵੀਹ ਦਿਨ ਸੜਾਓ। ਫਿਰ ਮਸਲ ਕੇ ਛਾਣ ਕੇ ਫਸਲਾਂ ਤੇ ਛਿੜਕਾਵ ਕਰਨ ਤੋਂ ਇੱਲੀ ਦਾ ਰੋਗ ਖਤਮ ਹੋ ਜਾਵੇਗਾ। ਫਸਲਾਂ ਤੇ ਇਸਦਾ ਪਹਿਲਾਂ ਛਿੜਕਾਵ ਕੀਤਾ ਜਾਵੇ ਤਾਂ ਇੱਲੀ ਦਾ ਹਮਲਾ ਹੀ ਨਹੀਂ ਹੁੰਦਾ।

### ਗੋਮੂਤਰ ਫਿਨਾਇਲ

ਗਊ ਮੂੱਤਰ ਬਿਨ੍ਹਾਂ ਰਸਾਇਨ ਬਿਨ੍ਹਾਂ ਤੀਕਸ਼ਣ ਗੰਧ ਦਾ ਹੁੰਦਾ ਹੈ। ਇਸਦਾ ਕੋਈ ਕੁਪ੍ਰਭਾਵ ਨਹੀਂ ਪੈਂਦਾ ਬਲਕਿ ਗਊ ਮੂਤਰ ਦੇ ਕਾਰਨ ਏਂਟੀ ਰੇਡੀਏਸ਼ਨ ਹੁੰਦਾ ਹੈ। ਗਊ ਮੂਤਰ ਖੁਦ ਹੀ ਕੀਟ ਨਿਰੋਧਕ ਹੈ। ਇਹ ਵਾਤਾਵਰਣ ਨੂੰ ਜੀਵਾਣੂ ਰਹਿਤ ਬਣਾਉਂਦਾ ਹੈ। 10 ਲੀਟਰ ਫਿਨਾਇਲ ਬਨਾਉਣ ਦਾ ਸਮਾਨ:- ਰਾਜਨ 2 ਕਿਲੋ, ਅਰੰਡੀ ਤੇਲ 250 ਗ੍ਰਾਮ, ਕ੍ਰੇਜੁਏਟ ਤੇਲ 3 ਲੀਟਰ, ਕਾਰਬਾਲਿਕ ਏਸਿਡ 50 ਗ੍ਰਾਮ, ਐਮ. ਸੀ. ਪੀ. 50 ਗ੍ਰਾਮ, ਕਾਸਟਿਕ 50 ਗ੍ਰਾਮ, ਗਊ ਮੂਤਤਰ 4 ਲੀਟਰ, ਪਾਣੀ 3 ਲੀਟਰ। ਇਨ੍ਹਾਂ ਵਸਤੂਆਂ ਦਾ ਮਿਸ਼ਰਣ ਸੜਾ ਕੇ ਫਿਨਾਇਲ ਤਿਆਰ ਕੀਤਾ ਜਾਂਦਾ ਹੈ।

### ਕਾਮਧੇਨੂੰ ਦੰਤ ਮੰਜਨ (ਲਾਲ)

ਗੋਬਰ ਦੇ ਉਪਲਿਆਂ ਦੀ ਰਾਖ 5 ਕਿਲੋ, ਕਪੂਰ 100 ਗ੍ਰਾਮ, ਅਜਵਾਇਨ ਸੱਤ 100 ਗ੍ਰਾਮ, ਪਿਪਰਮੇਂਟ 50 ਗ੍ਰਾਮ, ਲੌਂਗ ਦਾ ਤੇਲ 100 ਗ੍ਰਾਮ, ਬਬੂਲਛਾਲ 250 ਗ੍ਰਾਮ, ਪੀਪਲ ਛਾਲ 250 ਗ੍ਰਾਮ, ਸੇਂਧਾ ਨਮਕ 800 ਗ੍ਰਾਮ, ਨੀਲ ਗਿਰੀ ਦਾ ਤੇਲ 100 ਗ੍ਰਾਮ, ਗੇਰੂਚੂਰਣ 500 ਗ੍ਰਾਮ।

ਵਿਧੀ: ਗੋਬਰ ਦਾ ਕੋਇਲਾ ਬਣਾ ਕੇ ਉਸਨੂੰ ਪੀਸ ਕੇ ਛਾਣੋ। ਕਪੂਰ ਤੇ ਅਜਵਾਇਨ ਸੱਤ ਬਾਰੀਕ ਚੂਰਣ ਕਰਕੇ ਬੋਤਲ ਵਿੱਚ ਰਖੋ। ਉਸ ਨੂੰ ਤਰਲ ਬਨਣ ਦਿਓ। ਨਮਕ ਵਿੱਚ ਪਾਣੀ ਪਾ ਕੇ ਰੱਖੋ। ਇਕ ਬਰਤਨ ਵਿੱਚ ਗੋਬਰ ਦੇ ਉਪਲਿਆਂ ਦੀ ਛਣੀ ਹੋਈ ਰਾਖ ਅਤੇ ਗੇਰੂ ਦਾ ਪਾਉਡਰ ਰਖੋ ਅਤੇ ਉਸਦੇ ਵਿੱਚ ਪਿਪਰਮੇਂਟ, ਓਕਤ ਛਾਲਾਂ ਦਾ ਚੂਰਣ, ਕਪੂਰ ਅਤੇ ਅਜਵਾਇਨ ਸੱਤ ਦੇ ਘੋਲ ਅਤੇ ਨਮਕ ਦੇ ਘੋਲ ਨੂੰ ਠੀਕ ਤਰ੍ਹਾਂ ਮਿਲਾ ਦਿਓ। ਇਸਦੇ ਇਸਤੇਮਾਲ ਤੋਂ ਦੰਦਾਂ ਨੂੰ ਕੀੜਾ ਨਹੀਂ ਲਗੇਗਾ। ਪਾਯਰਿਆ, ਮੁੱਖ ਵਿੱਚ ਦੁਰਗੰਧ, ਮਸੂੜੇ ਦੀ ਬਿਮਾਰੀ ਖਤਮ ਹੋ ਜਾਵੇਗੀ।

### ਕਾਮਧੇਨੂੰ ਉਬਟਨ

ਸਾਮਗ੍ਰੀ (ਪ੍ਰਤੀ ਕਿਲੋ): ਗਊ ਦਾ ਤਾਜਾ ਗੋਬਰ 750 ਗ੍ਰਾਮ, ਸ਼ੁਧ ਗੈਰਿਕ 100 ਗ੍ਰਾਮ, ਮੁਲਤਾਨੀ ਮਿੱਟੀ 500 ਗ੍ਰਾਮ।

ਬਨਾਉਣ ਦੀ ਵਿਧੀ: ਮੁਲਤਾਨੀ ਮਿੱਟੀ ਅਤੇ ਗੇਰੂ ਸਾਫ ਕਰਕੇ ਛੋਟੇ ਛੋਟੇ ਟੁਕੜੇ ਪੀਸ ਕੇ ਚੂਰਣ ਕਰੋ। ਮੁਲਤਾਨੀ ਮਿੱਟੀ, ਗੇਰੂ ਅਤੇ ਗੋਬਰ ਨੂੰ ਚੰਗੀ ਤਰ੍ਹਾਂ ਮਿਲਾਓ। ਧੁੱਪ ਵਿੱਚ ਸੁਖਾ ਕੇ ਵਧਿਆ ਤਰੀਕੇ ਨਾਲ ਪੀਸ ਕੇ ਛਾਣ ਲਓ। ਇਸਦੇ ਇਸਤੇਮਾਲ ਨਾਲ ਚੇਹਰੇ ਤੇ ਫਿੰਸੀਆਂ, ਛਾਈਆਂ, ਘੇਰੇ, ਧੱਬੇ ਖਤਮ ਹੋ ਜਾਣਗੇ ਅਤੇ ਰੰਗ ਤੇ ਅਪ੍ਰਤਿਆਸ਼ਿਤ ਨਿਖਾਰ ਆਵੇਗਾ।

ਪ੍ਰਯੋਗ ਦੀ ਵਿਧੀ: ਇਕ ਚੱਮਚ ਉਬਟਨ, ਦੋ ਚੱਮਚ ਪਾਣੀ ਨੂੰ ਗੁਲਾਬ ਜਲ, ਦੁੱਧ ਮਿਲਾ ਕੇ ਲੇਪ ਬਣਾਓ ਅਤੇ ਚੇਹਰੇ ਤੇ ਲਗਾਓ। ਸੁੱਕਣ ਤੇ ਚੇਹਰੇ ਨੂੰ ਗੁਨਗੁਨੇ ਪਾਣੀ ਦੇ ਨਾਲ ਧੋਵੋ।

-ਸੁੰਦਰ ਦਾਸ ਧਮੀਜਾ, ਲੁਧਿਆਣਾ।

# ਜੈਵਿਕ ਖੇਤੀ ਦੇ ਕੁਝ ਉਦਾਹਰਣ

ਰਾਜਸਥਾਨ ਦੇ ਸਰਟੀਫਾਇਡ ਔਰਗੇਨਿਕ ਫਾਰਮ ਦੀ ਕਹਾਣੀ ਬਹੁਤ ਰੋਚਕ ਹੈ। ਦਿੱਲੀ ਤੋਂ 90 ਕਿਲੋਮੀਟਰ ਦੂਰ ਅਲਵਰ ਦੇ ਪਾਟਨ ਪਿੰਡ ਵਿੱਚ ਸ਼੍ਰੀ ਅਜੀਤ ਗ੍ਰੇਵਾਲ ਪਿਛਲੇ 7 ਸਾਲਾਂ ਤੋਂ ਔਰਗੈਨਿਕ ਫਾਰਮਿੰਗ ਕਰ ਰਹੇ ਹਨ।

ਉਨ੍ਹਾਂ ਨੇ ਸਾਲ 1992 ਦੇ ਵਿੱਚ ਬਾਯੋਡਾਯਨੇਮਿਕ ਪੱਧਤੀ ਨਾਲ ਰਸਾਇਨ ਵਿਹੀਨ ਖੇਤੀ ਪ੍ਰਾਰੰਭ ਕੀਤੀ ਸੀ। ਇਕਦਮ ਬੰਜਰ ਜਮੀਨ, ਉੱਚੇ ਟੀਲੇ ਅਤੇ ਭੁਰਭੁਰੀ ਮਿੱਟੀ ਵਾਲੀ ਜਮੀਨ ਵਿੱਚ ਇਨ੍ਹਾਂ ਨੇ ਗਤ ਵਰ੍ਹਿਆਂ ਵਿੱਚ ਇਕ ਵੀ ਦਾਣਾ ਰਸਾਇਨੀਕ ਖਾਦ ਅਤੇ ਇਕ ਵੀ ਬੰਦ ਪੇਸਟੀਸਾਇਡਸ ਕੰਮ ਵਿੱਚ ਨਹੀਂ ਲਿਆਂਦਾ ਹੈ। ਉਨ੍ਹਾਂ ਨੇ ਆਪਣੇ ਖੇਤ ਤੇ ਬਾਯੋਡਾਯਨੇਮਿਕ ਪਧਤੀ ਦੀ ਖਾਦ ਬਣਾਕੇ ਕੰਮ ਵਿੱਚ ਲਈ ਹੈ। ਕੀਟ ਨਿਯੰਤਰਣ ਦੇ ਲਈ ਉਹ ਨਿੰਮ ਦੀਆਂ ਪੱਤੀਆਂ, ਨਿੰਬੋਲੀ ਆਦਿ ਦੇ ਮਿਸ਼ਰਣ ਦੇ ਇਸਤੇਮਾਲ ਤੋਂ ਬਣਾਏ ਕਈ ਮਿਸ਼ਰਣ ਕੰਮ ਵਿੱਚ ਲੈਂਦੇ ਹਨ।

ਅੱਜ ਉਨ੍ਹਾਂ ਦੇ ਖੇਤ ਵਿੱਚ ਕਰੀਬ 30 ਅਲੱਗ-ਅਲੱਗ ਤਰ੍ਹਾਂ ਦੇ ਫਲ 5000 ਤੋਂ ਜਿਆਦਾ ਹੋਰ ਪੇੜ, ਅਨਾਜ, ਤਿਲਹਨ, ਦਾਲੇ ਆਦਿ ਦੀ ਖੇਤੀ ਸਫਲਤਾ ਪੂਰਵਕ ਕੀਤੀ ਜਾ ਰਹੀ ਹੈ ਅਤੇ ਉਨ੍ਹਾਂ ਨੂੰ ਉਪਜ ਦਾ ਮੁੱਲ ਵੀ ਕਈ ਗੁਣਾ ਜਿਆਦਾ ਮਿਲਦਾ ਹੈ। ਇਸ ਸਾਲ ਉਨ੍ਹਾਂ ਦੀ ਕਣਕ 15 ਰੁ. ਪ੍ਰਤੀ ਕਿਲੋ ਵਿਕੀ ਹੈ।

# ਬਿਨ੍ਹਾਂ ਯੂਰੀਆ ਤੇ ਕਿਸ ਤਰ੍ਹਾਂ ਹੋਇਆ ਕਿਊਬਾ ਮਾਲਾਮਾਲ

ਸੋਵਿਅਤ ਸੰਘ ਨਾਲ ਸੰਬੰਧ ਖਰਾਬ ਹੋਣ ਦੇ ਸਮੇਂ ਸਾਲ 1989 ਵਿੱਚ ਕਿਊਬਾ ਦੇ ਸਾਮਣੇ ਅੰਨ ਉਤਪਾਦਨ ਦਾ ਬਹੁਤ ਵੱਡਾ ਸੰਕਟ ਖੜਾ ਹੋ ਗਿਆ। ਕਿਊਬਾ ਹਰ ਸਾਲ ਸੋਵਿਅਤ ਸੰਘ ਤੋਂ 13 ਲੱਖ ਟਨ ਰਸਾਯਨਿਕ ਉਰਵਰਕ 1700 ਟਨ ਹਰਬੀਸਾਇਡ ਅਤੇ 100000 ਟਨ ਪੇਸਟੀਸਾਇਡ ਆਯਾਤ ਕਰਾਂਦਾ ਰਿਹਾ ਹੈ ਜੋ ਕਿ ਹੁਣ ਸੰਭਵ ਨਹੀਂ ਹੈ। ਇਸ ਸਮਸਿਆ ਦੇ ਸਮਾਧਾਨ ਲਈ ਕਿਊਬਾ ਨੇ ਸ਼ਹਿਰੀ ਖੇਤੀ ਦੁਆਰਾ ਆਰਗੇਨਿਕ ਫਾਰਮਿੰਗ ਦੇ ਮਾਡਲ ਨੂੰ ਅਪਨਾਇਆ। ਹਵਾਨਾ ਸ਼ਹਿਰ ਦੀ ਸਾਰੀਆਂ ਜਗ੍ਹਾਂ ਖਾਲੀ ਪਈ ਜਮੀਨ ਤੇ ਸਬਜੀ ਦੀ ਆਰਗੇਨਿਕ ਖੇਤੀ ਸ਼ੁਰੂ ਕੀਤੀ ਗਈ। ਸਾਲ 1998 ਤੱਕ 8000 ਛੋਟੇ ਖੇਤ ਅਤੇ ਉਨ੍ਹਾਂ ਵਿੱਚ ਕਰੀਬ 30000 ਕਿਸਾਨ ਕੰਮ ਕਰਨ ਲੱਗੇ। ਖੇਤੀ ਉਤਪਾਦਨ ਹਰ ਸਾਲ 200 ਤੋਂ 300 ਪ੍ਰਤੀਸ਼ਤ ਵੱਧਣ ਲੱਗਾ। ਕਿਊਬਾ ਵਿੱਚ ਆਰਗੇਨਿਕ ਫੂਡ ਸਿਰਫ ਅਮੀਰਾਂ ਦੇ ਲਈ ਹੀ ਨਹੀਂ, ਬਲਕਿ ਸਾਰੇ ਦੇਸ਼ਵਾਸੀਆਂ ਦੇ ਲਈ ਉਪਲਬਧ ਹੋ ਗਿਆ ਹੈ।

ਸਾਲ 1999 ਤੱਕ ਕਿਊਬਾ ਦੇ ਕੁਲ ਖੇਤੀ ਉਤਪਾਦਨ ਵਿੱਚ ਸ਼ਹਰੀ ਖੇਤੀ ਦੁਆਰਾ 65 ਪ੍ਰਤੀਸ਼ਤ ਚਾਵਲ, 46 ਪ੍ਰਤੀਸ਼ਤ ਸਬਜੀਆਂ 38 ਪ੍ਰਤੀਸ਼ਤ ਫਲ ਅਤੇ 13 ਪ੍ਰਤੀਸ਼ਤ ਕੰਦ ਮਿਲ ਰਿਹਾ ਹੈ। ਇਹ ਸਭ ਸੰਭਵ ਹੋਇਆ ਆਰਗੇਨਿਕ ਫਾਰਮਿੰਗ ਤੋਂ।

- ਨਰਿੰਦਰ ਮਿੱਤਲ, ਲੁਧਿਆਣਾ।

# ਪੰਚਗਵਯ ਦਾ ਖੇਤੀ ਵਿੱਚ ਉਪਯੋਗ

**ਦੁੱਧ ਦਾ ਖੇਤੀ ਵਿੱਚ ਉਪਯੋਗ**

ਬੇਗਨ ਵਿਲਾ ਦੀਆਂ ਪੱਤਿਆਂ ਨੂੰ ਕੱਚੇ ਦੁਧ ਵਿੱਚ ਭੀਗੋ ਕੇ ਰਾਤ ਭਰ ਰਖੋ। ਦੂਜੇ ਦਿਨ ਸਵੇਰੇ ਇਹਨਾਂ ਪੱਤਿਆਂ ਨੂੰ ਨਿਚੋੜ ਕੇ ਉਸਦਾ ਅਰਕ ਨਿਕਾਲ ਲਓ। ਇਸਦਾ 10 ਪ੍ਰਤੀਸ਼ਤ ਦਾ ਘੋਲ ਬਨਾ ਕੇ ਟਮਾਟਰ ਅਤੇ ਮਿਰਚ ਵਿੱਚ ਹੋਣ ਵਾਲੇ ਕੁਕੜਾ (ਚੂਰਾ-ਮੂਰਾ) ਨੂੰ ਕਾਬੂ ਕਰਨ ਦੇ ਲਈ ਛਿੜਕਾਓ ਕਰੋ।

**ਲੱਸੀ ਦਾ ਖੇਤੀ ਤੇ ਪ੍ਰਯੋਗ**

1.ਚਾਰ ਲੀਟਰ ਲੱਸੀ ਸੌ ਲੀਟਰ ਪਾਣੀ ਵਿੱਚ ਮਿਲਾਕੇ ਬੁਆਈ ਤੋ ਪਹਿਲੇ ਭੂਮਿ ਤੇ ਛਿੜਕੇਂ। ਇਹ ਮਿਰਦਾ ਅਨੁਕੂਲਨ (ਸਾੱਇਲ ਕੰਡੀਸ਼ਨਰ) ਦਾ ਕੰਮ ਕਰੇਗੀ।

2.ਕੀਟਨਾਸ਼ਕ: 10 ਲੀਟਰ ਛਾਛ ਨੂੰ ਇਕ ਮਟਕੇ ਵਿੱਚ ਇਕ ਮਾਹ ਤੱਕ ਰਖੇਂ। ਬਾਅਦ ਵਿੱਚ ਇਸ ਵਿੱਚ ਕਣਕ ਦਾ ਆਟਾ ਅੱਧਾ ਕਿਲੋ ਮਿਲਾਓ। ਇਸ ਮਿਸ਼ਰਣ ਨੂੰ ਪਤਲਾ ਕਰਕੇ ਚਨੇ ਦੇ ਖੇਤ ਤੇ ਚਨੇ ਦੀ ਇੱਲੀ ਦਾ ਨਿਯੰਤਰਣ ਕਰਨ ਦੇ ਲਈ ਛਿੜਕਾਵ ਕਰੋ।

3.ਚਨੇ ਉਕਠਾ ਰੋਗ (ਫਯੂਜੇਰਿਸਮ ਵਿਲਟ) ਦੇ ਨਿਯੰਤਰਣ ਦੇ ਲਈ ਚਨੇ ਦੀ ਛਾਛ ਨਾਲ ਬੀਜੋਪਚਾਰ ਕਰੋ। ਜਿਨ੍ਹਾਂ ਖੇਤਾਂ ਵਿੱਚ ਇਹ ਰੋਗ ਹੁੰਦਾ ਹੈ, ਉਸ ਵਿੱਚ ਚਨੇ ਨੂੰ ਚਾਰ ਘੰਟੇ ਛਾਛ ਵਿੱਚ ਭਿਗੋਣ ਦੇ ਬਾਅਦ ਛਾਂ ਵਿੱਚ ਹਲਕਾ ਸੁਖਾ ਕੇ ਬੀਜੋ।

**ਗਊ ਮੂਤਰ ਦਾ ਖੇਤੀ ਵਿੱਚ ਉਪਯੋਗ**

ਗਊ ਮੂਤਰ ਵਿੱਚ ਹਾਜਿਰ ਗੰਧਕ ਕੀਟਨਾਸ਼ਕ ਦਾ ਕੰਮ ਕਰਦੀ ਹੈ। ਨਾਇਟ੍ਰੋਜਨ, ਫਾਸਫੋਰਸ, ਪੋਟੇਸ਼ਿਅਮ, ਲੋਹਾ, ਚੂਨਾ ਅਤੇ ਸੋਡੀਅਮ ਆਦਿ ਤੱਤ ਵਨਸਪਤੀ ਨੂੰ ਨਿਰੋਗੀਤ ਅਤੇ ਸਸ਼ਕਤ ਬਣਾਉਂਦੇ ਹਨ। ਗਊ ਮੂਤਰ ਵਿੱਚ ਉਪਸਥਿਤ ਮੈਗਨਿਜ ਅਤੇ ਕਾਰਬੋਲਿਕ ਏਸਿਡ ਕੀਟਨਾਸ਼ਕ ਅਤੇ ਕੀਟ ਪ੍ਰਜਨਨ ਰੋਧਕ ਦਾ ਕੰਮ ਕਰਦੇ ਹਨ। ਗਊ ਮੁੱਤਰ ਵਿੱਚ ਤਾਂਬਾ ਵੀ ਹੁੰਦਾ ਹੈ। ਜੋ ਕੀਟਨਾਸ਼ਕ ਹੋਣ ਦੇ ਨਾਲ ਨਾਲ ਚੁੰਬਕੀ ਲਹਰਾਂ ਨੂੰ ਵਨਸਪਤੀ ਪਹੁਚਾਉਂਦਾ ਹੈ, ਜਿਸ ਨਾਲ ਵਨਸਪਤੀ ਸਸ਼ਕਤ ਅਤੇ ਨਿਰੋਗੀ ਹੁੰਦੀ ਹੈ।

ਦੇਸ਼ੀ ਗਊ ਦਾ 10 ਲੀਟਰ ਗਊ ਮੁੱਤਰ ਤਾਂਬੇ ਦੇ ਬਰਤਨ ਵਿੱਚ ਲਓ। ਉਸ ਵਿੱਚ ਨਿੰਮ ਦੇ ਇਕ ਕਿਲੋ ਪੱਤੇ ਪਾਓ ਅਤੇ 15 ਦਿਨ ਤੱਕ ਗਲਨ ਦੇਉ ਫਿਰ ਉਸ ਤਾਂਬੇ ਦੀ ਕਢਾਈ ਨੂੰ ਉਬਾਲੋ। ਪੰਜਾਹ ਪ੍ਰਤੀਸ਼ਤ ਰਹਿ ਜਾਣ ਤੇ ਨੀਵੇਂ ਲਾਹੋ ਤੇ ਛਾਣ ਲਵੋ।

ਇਸ ਔਸ਼ਧੀ ਵਿੱਚ ਸੋ ਗੁਣਾ ਪਾਣੀ ਮਿਲਾ ਕੇ ਛਿੜਕਾਵ ਕਰ ਦਿਓ। ਜਦ ਇਸ ਨੂੰ ਹੋਰ ਤੇਜ ਕਰਨਾ ਹੋਵੇ ਤਾਂ ਔਟਾਨੇ ਦੇ ਸਮੇਂ ਪੰਜਾ ਗ੍ਰਾਮ ਲਹਸੁਨ ਕੁਟਕੇ ਪਾ ਦੇਉ। ਨੀਮ ਪੱਤਿਆਂ ਦੀ ਜਗ੍ਹਾ ਤੇ ਆਕੜੇ ਦੇ ਪੱਤੇ, ਬੇਲ ਦੇ ਪੱਤੇ, ਸੀਤਾਫਲ ਦੇ ਪੱਤੇ, ਨੀਮਬੋਲੀ ਪਾਉਡਰ ਵੀ ਲਿਆ ਜਾ ਸਕਦਾ ਹੈ। ਗਊ ਮੂਤਰ ਦਾ ਛਿੜਵਾਓ ਸਵੇਰੇ ਜਾਂ ਸ਼ਾਮ ਦੇ ਸਮੇਂ ਹੀ ਕਰੋ ਅਤੇ ਹਫਤੇ ਵਿੱਚ ਇਕ ਬਾਰ ਜਰੂਰ ਕਰੋ। ਇਸ ਨੂੰ ਫੂਲ ਆਉਦ ਤੋਂ ਪਹਿਲੇ ਅਤੇ ਫੂਲ ਆਉਣ ਤੋਂ ਬਾਅਦ ਜਰੂਰ ਛਿੜਕਾਓ, ਇਸ ਪ੍ਰਯੋਗ ਨਾਲ ਉਪਜ ਵੱਧੇਗੀ।

-ਯਸ਼ੌਗਿਰੀ, ਲੁਧਿਆਣਾ।

# ਪੋਧੋ ਦਾ ਸੁਰਖਿਆ ਚੱਕਰ
# ਕਿਸਾਨ ਦਾ ਨਾ ਟੁਟੇ ਆਰਥਿਕ ਚੱਕਰ

ਗਊ ਮੂਤਰ ਵਿੱਚ ਪਾਏ ਜਾਣ ਵਾਲੇ ਪ੍ਰਮੁੱਖ ਤੱਤ ਨਾਇਟ੍ਰੋਜਨ, ਫਾਸਫੋਰਸ, ਪੋਟਾਸ਼, ਕੈਲਸ਼ਿਅਮ, ਆਯਰਨ, ਮੈਗਨਿਜ, ਸੋਡਿਯਮ, ਕਲੋਰਿਨ ਅਤੇ ਵਿਭਿੰਨ ਅਮਲ, ਮੇਲਿਕ ਏਸਿਡ, ਸਾਡਟਿਕ ਏਸਿਡ, ਸਕਸੇਨਿਕ ਏਸਿਡ, ਵਿਟਾਮਿਨ, ਏਨਜਾਇਮ ਅਤੇ ਹਾਰਮੋਨਸ ਇਸ ਨੂੰ ਫਸਲ ਟਾਨਿਕ ਅਤੇ ਕੀਟ ਪ੍ਰਤਿਕਰਸ਼ਣ ਦੇ ਰੂਪ ਵਿੱਚ ਮਹਤਵਪੂਰਣ ਬਨਾਉਂਦੇ ਹੈ।

**ਫਸਲ ਟਾਨਿਕ ਦੇ ਰੂਪ ਵਿੱਚ**

200 ਮਿ. ਲੀ. ਗਊ ਮੂਤਰ ਨੂੰ 15 ਲੀਟਰ ਪਾਣੀ ਵਿੱਚ ਮਿਲਾ ਕੇ ਛਿੜਕਾਵ ਕਰੋ। ਇਕ ਏਕੜ ਹੇਤੂ 3-4 ਲੀਟਰ ਗਊ ਮੂਤਰ ਅਤੇ 200-250 ਲੀਟਰ ਪਾਣੀ ਕਾਫੀ ਹੈ।

**ਕੀਟ ਨਿਯੰਤਰਣ ਦੇ ਰੂਪ ਵਿੱਚ**

ਗਊ ਮੂਤਰ 10 ਲੀਟਰ, ਨੀਮ ਦੀ ਪੱਤੀ 5 ਕਿ. ਗ੍ਰਾ. ਬੇਸ਼ਕਮ ਪੱਤੇ 5 ਕਿ. ਗ੍ਰਾ. ਨੂੰ ਪਲਾਸਟਿਕ ਦੇ ਡਰਮ ਵਿੱਚ ਰਖ ਕੇ ਮੂੰਹ ਕਪੜੇ ਨਾਲ ਬੰਨ ਕੇ ਆਠ ਦਿਨ ਰਖੋ ਅਤੇ ਨੌਵੇਂ ਦਿਨ ਛਾਣ ਕੇ 200 ਲੀਟਰ ਪਾਣੀ ਵਿੱਚ ਮਿਲਾ ਦਿਓ ਅਤੇ ਇਸ ਵਿੱਚ ਲਾਇਫਬਵਾਏ ਸਾਬੁਨ ਦਾ ਘੋਲ ਨਿਯੰਤਰੀਤ ਕੀਟ- ਸਾਰੀਆਂ ਤਰ੍ਹਾਂ ਦੀ ਇੱਲੀਯਾਂ ਲਈ।

**ਜੈਵਿਕ ਖਾਦ ਨਿਰਮਾਣ ਦੇ ਸਮੇਂ**

ਜੈਵਿਕ ਖਾਦ ਨਿਰਮਾਣ ਜੋ ਕੰਪੋਸਟ ਦੇ ਦੁਆਰਾ ਕਿਤਾ ਜਾਂਦਾ ਹੈ ਉਸ ਵਿੱਚ ਨਮੀ ਬਣਾਏ ਰੱਖਣਾ ਜਰੂਰੀ ਹੈ ਇਸਦੇ ਵਿੱਚ 15 ਪ੍ਰਤੀਸ਼ਤ ਗਊ ਮੂਤਰ ਖਾਦ ਵਿੱਚ ਪਾਇਆ ਜਾਣ ਤੇ ਖਾਦ ਜਲਦੀ ਪਕਦੀ ਹੈ ਅਤੇ ਸਾਰੇ ਪੋਸ਼ਕ ਤੱਤਾਂ ਦੀ ਵਿਰਧੀ ਹੁੰਦੀ ਹੈ।

## ਇਕ ਸੀਂਗ ਦਾ ਚਮਤਕਾਰ, ਧਰਤੀ ਹੋ ਗਈ ਮਾਲਾਮਾਲ

ਸੀਂਗ ਖਾਦ ਬਨਾਉਣ ਦੇ ਲਈ ਸਭ ਤੋ ਪਹਿਲਾਂ ਕੁਦਰਤੀ ਰੂਪ ਵਿੱਚ ਮਿਰਤ ਗਊ ਦੇ ਸੀਂਗ ਨੂੰ ਇਕੱਠਾ ਕਰੋ ਅਤੇ ਦੁਧਾਰੂ ਦੇਸ਼ੀ ਗਊ ਦੇ ਤਾਜਾ ਗੋਬਰ ਨੂੰ ਸੀਂਗ ਵਿੱਚ ਭਰ ਦੇਓ। ਜੇ ਗੋਬਰ ਗੀਲਾ ਨਾ ਹੋਵੇ ਤੇ ਹਲਕਾ ਪਾਣੀ ਮਿਲਾ ਦਿਓ। ਚੈਤ ਮਾਹ ਦੇ ਨਵਰਾਤਰੀ ਵਿੱਚ ਜਦ ਰਾਤ ਵਿੱਚ ਉਜਾਲਾ ਹੋਵੇ (ਚਨਦਰਮਾ ਪੂਰਾ ਹੋਵੇ) ਤੱਦ ਜਮੀਨ ਵਿੱਚ ਤਿੰਨ-ਚੋਥਾਈ ਸੀਂਗ ਦੇ ਚੌੜੇ ਭਾਗ ਨੂੰ ਗਾੜ ਦੇ ਨੁਕੀਲਾ ਜਾਂ ਤੀਖਾ ਭਾਗ ਉਪਰ ਰਖੋ। ਨਿਚਲੇ ਭਾਗ ਦੇ ਨੀਚੇ ਇਕ ਫੁਟ, ਵੈਸੇ ਹੀ ਉਪਰੀ ਭਾਗ ਤੇ ਉਪਰ ਇਕ ਫੁਟ ਗੋਬਰ ਭਰਿਆ ਹੋਣਾ ਚਾਹੀਦਾ। ਸੀਂਗ ਪੁਰਣਿਮਾ ਦੇ ਦਿਨ ਗਾੜੋ। ਇਸਦੇ ਲਈ ਸ਼ਰਦ ਪੁਰਣਿਮਾ ਵਧੀਆ ਹੈ। ਚਾਰ ਤੋਂ ਪੰਜ ਮਹੀਨੇ ਵਿੱਚ ਖਾਦ ਤਿਆਰ ਹੋ ਜਾਂਦੀ ਹੈ। ਅਕਤੂਬਰ ਮਹੀਨੇ ਦੇ ਨਵਰਾਤਰਾ ਵਿੱਚ ਸੀਂਗ ਨੂੰ ਨਿਕਾਲ ਲਵੋ। ਇਸ ਲਏ. ਇਕ ਪੇਪਰ ਲਵੋ ਸੀਂਗ ਵਿੱਚੋਂ ਹੋਲੀ-ਹੋਲੀ ਲਕੜੀ ਨਾਲ ਸਾਰੀ ਖਾਦ ਨੂੰ ਕੱਢ ਲਵੋ ਅਤੇ ਇਸ ਖਾਦ ਦਾ ਲੱਡੂ ਬਣਾ ਕੇ ਖਾਲੀ ਮਿੱਟੀ ਦੇ ਬਰਤਨ (ਘੜਾ) ਵਿੱਚ ਪਾ ਕੇ ਠੰਡੀ ਜਗ੍ਹਾਂ ਵਿੱਚ ਰਖੋ। ਸੀਂਗ ਦੀ ਖਾਦ ਇਕ ਏਕੜ ਦੇ ਲਈ ਕਾਫੀ ਹੈ। ਜਦੋਂ ਜਰੂਰਤ ਹੋਵੇ ਤਾਂ ਇਕ ਲੱਡੂ ਕੱਢ ਕੇ 200 ਲੀਟਰ ਪਾਣੀ ਪਲਾਸਟਿਕ ਦੇ ਡਰਮ ਵਿੱਚ ਭਰ ਕੇ ਉਸ ਵਿੱਚ ਖਾਦ ਦੇ ਲੱਡੂ ਇਸ ਗਲ ਦਾ ਖਾਸ ਧਿਆਨ ਰਖੋ ਕਿ ਪੂਰੀ ਵਿਧੀ ਵਿੱਚ ਧਾਤੂ ਦੀ ਕੋਈ ਚੀਜ ਇਸਮੇਤਾਲ ਨਾ ਹੋ।

- ਸੁਨੀਲ ਕੋਹਲੀ (ਨੂਰਮਹਿਲ)

# ਗਊ ਨੂੰ ਨਾਲ ਲਿਆਓ, ਪ੍ਰਦੂਸ਼ਣ ਨੂੰ ਦੂਰ ਭਜਾਓ

ਖੇਤੀ, ਖਾਦ, ਔਸ਼ਧੀ ਅਤੇ ਉਦਯੋਗ ਦੇ ਹਿੱਸੇ ਦੇ ਕਾਰਨ ਵਾਤਾਵਰਣ ਦੀ ਬੇਹਤਰੀ ਵਿੱਚ ਗਊ ਦਾ ਬੜਾ ਯੋਗਦਾਨ ਹੈ।

ਪ੍ਰਾਚੀਨ ਗ੍ਰੰਥ ਦੱਸਦੇ ਹਨ ਕਿ ਗਊ ਦੀ ਪੀਠ ਤੇ ਸੂਰਯਕੇਤੂ ਸਨਾਯੂ ਹਾਨਿਕਾਰਕ ਵਿਕੀਰਣ ਨੂੰ ਰੋਕ ਕੇ ਵਾਤਾਵਰਣ ਨੂੰ ਸੁਥਰਾ ਬਣਾਉਂਦੀ ਹੈ। ਗਊ ਦੀ ਉਪਸਿਥਤੀ ਮਾਤਰ ਪਰਿਆਵਰਣ ਦੇ ਲਈ ਇਕ ਮਹਤਵਪੂਰਣ ਯੋਗਦਾਨ ਹੈ।

ਭਾਰਤ ਵਿੱਚ ਕਰੀਬ 30 ਕਰੋੜ ਮਵੇਸ਼ੀ ਹੈ। ਬਾਯੋਗੈਸ ਦੇ ਉਤਪਾਦਨ ਲਈ ਉਨ੍ਹਾਂ ਦੇ ਗੋਬਰ ਦਾ ਪ੍ਰਯੋਗ ਕਰਕੇ ਅਸੀਂ 6 ਕਰੋੜ ਟਨ ਇੰਧਨ ਯੋਗ ਲਕੜ ਹਰ ਸਾਲ ਬਚਾ ਸਕਦੇ ਹਾਂ।

ਗੋਬਰ ਦੇ ਬਲਣ ਨਾਲ ਵਾਤਾਵਰਣ ਦਾ ਤਾਪਮਾਨ ਸੰਤੁਲਿਤ ਹੁੰਦਾ ਹੈ ਅਤੇ ਵਾਯੂ ਦੇ ਕੀਟਾਣੂਓ ਦਾ ਨਾਸ਼।

ਗੋਬਰ ਵਿੱਚ ਵਿਸ਼, ਵਿਕਿਰਣ ਅਤੇ ਉਸ਼ਮਾ ਦੇ ਪ੍ਰਤੀਰੋਧ ਦੀ ਸ਼ਮਤਾ ਹੁੰਦੀ ਹੈ। ਜਦੋਂ ਅਸੀਂ ਦੀਵਾਰਾ ਵਿੱਚ ਗੋਬਰ ਪੋਤਦੇ ਹਨ ਅਤੇ ਫਰਸ਼ ਨੂੰ ਗੋਬਰ ਨਾਲ ਸਾਫ ਕਰਦੇ ਹਾਂ ਤਾਂ ਰਹਿਣ ਵਾਲੇ ਦੀ ਰਖਿਆ ਹੁੰਦੀ ਹੈ। 1984 ਵਿੱਚ ਭੋਪਾਲ ਵਿੱਚ ਗੈਸ ਲੀਕ ਤੇ 20,000 ਤੇ ਜਿਆਦਾ ਲੋਕ ਮਰੇ। ਗੋਬਰ ਪੁਤੀ ਦੀਵਾਰ ਵਾਲੇ ਘਰ ਵਿੱਚ ਰਹਿਣ ਵਾਲਿਆਂ ਨੂੰ ਅਸਰ ਨਹੀਂ ਹੋਇਆ। ਰੂਸ ਅਤੇ ਭਾਰਤ ਵਿੱਚ ਆਣਵਿਕ ਸ਼ਕਤੀ ਕੇਂਦਰ ਵਿੱਚ ਵਿਕੀਰਣ ਤੇ ਬਚਾਓ ਹੇਤੂ ਅੱਜ ਵੀ ਗੋਬਰ ਇਸਤੇਮਾਲ ਹੁੰਦਾ ਹੈ।

ਗੋਬਰ ਨਾਲ ਅਫਰੀਕੀ ਮਰੂਭੂਮਿ ਨੂੰ ਉਪਜਾਊ ਬਨਾਇਆ ਗਿਆ।

ਗੋਬਰ ਦੇ ਪ੍ਰਯੋਗ ਦੁਆਰਾ ਅਸੀਂ ਪਾਣੀ ਵਿੱਚ ਤੇਜਾਬ ਦੀ ਮਾਤਰਾ ਘਟਾ ਸਕਦੇ ਹਾਂ।

ਜਦ ਅਸੀਂ ਸੰਸਕਾਰਾਂ ਕਰਮ ਤੇ ਘੀ ਦਾ ਪ੍ਰਯੋਗ ਕਰਦੇ ਹਾਂ ਤਾਂ ਔਜੋਨ ਦੀ ਪਰਤ ਮਜਬੂਤ ਹੁੰਦੀ ਹੈ ਅਤੇ ਧਰਤੀ ਹਾਨਿਕਾਰਕ ਸੋਰ ਵਿਕਿਰਣ ਤੋਂ ਬਚਦੀ ਹੈ।

ਵਧਦੇ ਹੋਏ ਕੱਲਹਾਰੋਂ ਅਤੇ ਭੁਕੰਮ ਦਾ ਸੰਬਧ ਪ੍ਰਮਾਣਿਤ ਹੁੰਦਾ ਜਾ ਰਿਹਾ ਹੈ।

## ਸ਼ਹਿਰ ਨੂੰ ਪ੍ਰਦੂਸ਼ਣ ਮੁਕਤ ਬਣਾਓ ਕਾਓਟੇਕ ਨੂੰ ਅਪਨਾਓ

**ਪਾਣੀ ਸਾਫ ਰਖਣ ਦੇ ਲਈ ਗੋਬਰ ਦਾ ਇਸਤੇਮਾਲ**

ਪਿਟਸਵਰਗ ਦੇ ਪੇਨਸਿਲਵੇਨਿਆ ਸਥਿਤ ਇਕ ਬੰਦ ਪੜੇ ਖਦਾਨ ਤੇ ਪਾਣੀ ਦਾ ਰਿਸਾਵ ਰੋਕਣ ਦੇ ਲਈ ਗਊ ਦੇ ਗੋਬਰ ਦਾ ਇਸਤੇਮਾਲ ਕੀਤਾ ਜਾ ਰਿਹਾ ਹੈ। ਤਾਨਾਵਾ ਮਾਇਨਿੰਗ ਕੰਪਨੀ ਕੇ ਉਪ ਅਧਿਅਕਸ਼ ਬਾੱਵ ਹੁ ਵਯੁਕ ਨੂੰ ਜਿੰਮੇਵਾਰੀ ਮਿਲੀ ਸੀ ਕਿ ਸਾਲ 2000 ਤੋਂ ਬੰਦ ਹੋ ਚੁਕੇ ਉਕਤ ਖਦਾਨ ਦਾ ਗੰਦਾ ਪਾਣੀ ਆਸਪਾਸ ਦੇ ਪੇਯਜਲ ਨੂੰ ਦੂਸ਼ਿਤ ਨਾ ਕਰ ਸਕੇਂ। ਇਸ ਯੋਜਨਾ ਤੇ ਅਮਲ ਕਰਨ ਤੇ ਲਈ ਸ੍ਰੀ ਵਯੁਕ ਨੇ ਇਕ ਵਿਸ਼ਾਲ ਤਲਾਬ ਬਣਵਾਇਆ ਇਸ ਵਿੱਚ ਚੂਨਾ ਪੱਥਰ ਅਤੇ ਗਊ ਦਾ ਗੋਬਰ ਭਰਾਇਆ ਗਿਆ। ਇਸਦੇ ਜਰੀਏ ਖਾਨ ਵਿੱਚ ਰਿਸਨ ਵਾਲੇ ਪਾਣੀ ਦੀ ਅਮਲੀਯਤਾ ਘਟਾਈ ਗਈ। ਵਿਸ਼ੇਸ਼ਗਿਓ ਦਾ ਕਹਿਣਾ ਹੈ ਕਿ ਵਯੂਕ ਨੇ ਜੋ ਕਤਨੀਕੀ ਅਪਨਾਈ ਹੈ

ਘੱਟ ਖਰਚੀਲੀ ਹੋਣ ਦੇ ਨਾਲ ਪਰਿਆਵਰਣ ਦੇ ਲਈ ਸੁਰਖਿਤ ਹੈ। ਪੇਨਸਿਲਵੇਨਿਆ ਅਤੇ ਵੇਸਟ ਵਰਜੀਨਿਆ ਜਿਹੇ ਅਮਰੀਕੀ ਪ੍ਰਾਂਤਾਂ ਵਿੱਚ ਪਿਛਲੇ 15 ਸਾਲਾਂ ਤੋਂ ਲਗਾਤਾਰ ਜਲਸ਼ੋਧਨ ਦੇ ਲਈ ਪਰੰਮਪਰਾਗਤ ਤਰੀਕੇ ਦਾ ਇਸਤੇਮਾਲ ਕੀਤਾ ਜਾਂਦਾ ਰਿਹਾ ਹੈ, ਵਿਸ਼ੇਸ਼ਗਿਓ ਦੇ ਮੁਤਾਬਿਕ ਇਹਨਾਂ ਤਰੀਕਿਆਂ ਨਾਲ ਜਿਥੇ ਮਿੱਟੀ ਦੀ ਉਰਵਤਾ ਵਧਦੀ ਹੈ, ਉਹੀਂ ਪਰਿਆਵਰਣ ਦੀ ਸੁਰਖਿਆ ਅਤੇ ਪੈਸੇ ਦੀ ਬਚਤ ਵੀ ਸੁਨਿਸ਼ਿਚਤ ਹੁੰਦੀ ਹੈ। ਵਯੂਕ ਦੇ ਮੁਤਾਬਿਕ ਉਨ੍ਹਾਂ ਪਰਿਯੋਜਨਾ ਦੇ ਲਈ ਪਲਾਂਟ ਬਨਾਉਣ ਲਈ ਦੋ ਲੱਖ ਡਾਲਰ ਦਾ ਖਰਚ ਆਇਆ ਹੈ। ਜੋ ਰਸਾਇਨਿਕ ਪਲਾਂਟ ਤੇ ਆਉਣ ਵਾਲੇ ਖਰਚ ਦਾ ਅੱਧਾ ਹੈ।

ਕਾਉਟੈਕ ਦੇ ਚਮਤਕਾਰ

ਗੋਬਰ ਦਾ ਘੋਲ ਸ਼ਹਿਰ ਦੇ ਕਚਰੇ ਤੇ ਪਾਣ ਤੇ ਉਸਦੇ ਵਿੱਚ ਦੁਰਗੰਧ ਨਹੀਂ ਰਹਿੰਦੀ, ਉਹ ਕਚਰਾ ਸਕੇਂਦਰੀ ਖਾਦ ਵਿੱਚ ਬਦਲ ਜਾਂਦਾ ਹੈ। ਮੁੰਬਈ ਦੇ ਡਾ. ਕਾਂਤਿਸੇਨ ਸਰਾਫ ਏਕਸਲ ਇਨਡਸਟੀਜ ਨੇ ਇਸ ਦਿਸ਼ਾ ਵਿੱਚ ਉੱਲੇਖਨੀਯ ਕੰਮ ਕੀਤਾ ਹੈ। ਇਸੀ ਤਰ੍ਹਾਂ ਗੋਬਰ ਦੇ ਕੰਡੇ ਦੀ ਰਾਖ ਵੀ ਉਤਕਰੀਸ਼ਟ ਮਲ ਸ਼ੋਧਕ ਹੈ। ਪਿੰਡਾ ਦੇ ਸ਼ੋਚਾਲਿਆਂ ਦੇ ਮਲ ਤੇ ਰਾਖ ਛਿੜਕਨ ਦੀ ਸਾਡੀ ਪੁਰਾਣੀ ਪਰਮਪਰਾ ਰਹੀ ਹੈ। ਇਸਨਾਲ ਨਾਂ ਕੇਵਲ ਦੁਰਗੰਧ ਸਮਾਪਤ ਹੋ ਜਾਂਦੀ ਹੈ ਅਪਿਤੁ ਮਲ ਵੀ ਉੱਤਮ ਖਾਦ ਦੇ ਰੂਪ ਵਿੱਚ ਬਦਲ ਜਾਂਦੀ ਹੈ। ਇਹੀ ਨਹੀਂ, ਸੁਸੁਫ ਮੋਹਨ ਅਲੀ ਕੇਂਦਰ ਤਾਰਾ ਗ੍ਰਾਮ, ਮਹਾਰਾਸ਼ਟਰ ਦੇ ਸ੍ਰੀ ਮਨੋਹਰ ਖਕੇ ਨੇ ਸੈ ਰੋਗ ਅਤੇ ਕੁਸ਼ਟ ਰੋਗ ਦੀ ਮਹੰਗੀ ਦਵਾ ਨਿਰਮਾਤਾ ਕੰਪਨੀ ਸੀਬਾ, ਸੀ. ਕੇ. ਡੀ. ਬਾਯੋਕੇਮਿਕਲਸ ਅਤੇ ਲੁਪਿਨ ਦੀ ਵਪਾਰਿਕ ਇਕਾਈ ਵਿੱਚ ਰੋਜਾਨਾ ਨਿਕਲਣ ਵਾਲੇ 6-7 ਟਨ ਬਹੁਤ ਜਿਆਦਾ ਦੁਰਗੰਧਯੁਕਤ ਪ੍ਰਦੁਸ਼ਿਤ ਅਪਵਿਸ਼ਟ ਪਰ ਗੋਬਰ ਦਾ ਪ੍ਰਯੋਗ ਕਰ ਚਮਤਕਾਰੀਕ ਕੰਮ ਕੀਤਾ ਹੈ। ਦੇਸ਼-ਵਿਦੇਸ਼ ਦੀ ਹਾਇਟੇਕ ਕੰਪਨਿਆਂ ਵੀ ਇਸ ਸਮਸਿਆ ਦਾ ਸਮਾਧਾਨ ਕਰਣ ਵਿੱਚ ਵਿਫਲ ਰਹੀਆਂ। ਇਹ ਕਾਉਟੈਕ ਨੇ ਕਮਾਲ ਕਰ ਦਿੱਤਾ। ਸ੍ਰੀ ਖਕੇ ਨੇ ਗਊ ਦੇ ਗੋਬਰ ਦੇ ਮਾਧਿਅਮ ਤੇ ਜੋ ਜੀਵਾਣੂ ਦਿੱਤੇ ਜਿਸ ਵਿੱਚ ਬੇਕਾਰ ਪਦਾਰਥ ਨੂੰ ਖਾਦ ਵਿੱਚ ਤਬਦੀਲ ਕੀਤਾ ਜਾ ਸਕਦਾ ਹੈ। ਇਸ ਪ੍ਰਯੋਗ ਤੇ ਦੁਰਗੰਧ ਤਾਂ ਹਟਦੀ ਹੀ ਹੈ, ਨਾਲ ਹੀ ਦੋ ਮਹੀਨੇ ਦੀ ਅਵਧੀ ਵਿੱਚ ਹੀ ਉੱਚ ਕਿਸਮ ਦੀ ਸੇਨਦਰੀਯ ਖਾਦ ਤਿਆਰ ਹੋ ਗਈ। ਪਹਿਲਾਂ ਇਸ ਅਪਵਿਸ਼ਟ ਨੂੰ ਹਟਾਉਣ ਦੇ ਲਈ ਕੰਪਨੀ ਪ੍ਰਤਿਟਨ 600 ਰੁਪਏ ਤੋਂ ਵੀ ਅਧਿਕ ਖਰਚ ਕਰਦੀ ਸੀ ਪਰ ਹਜੇ ਅਪਵਿਸ਼ਟ ਤੋਂ ਤਿਆਰ ਸੇਨਦਰੀਯ ਖਾਦ ਵੇਚ ਕੇ ਕੰਪਨੀ 800 ਰੁਪਏ ਪ੍ਰਤਿਟਨ ਕਮਾਉਦ ਦੀ ਹਾਲਤ ਵਿੱਚ ਹੈ। ਬੈਂਗਲੋਰ ਸਥਿਤ ਇੰਡੀਅਨ ਇਨਸਟੀਟਯੂਟ ਆਫ ਹਾਰਟੀਕਲਚਰ-ਰਿਸਰਚ ਨੇ ਇਸ ਖਾਦ ਨੂੰ ਕਈ ਪ੍ਰਯੋਗਾਂ ਤੋ ਬਾਅਦ ਉੱਤਮਤਾ ਦਾ ਪ੍ਰਮਾਣ ਪੱਤਰ ਦਿੱਤਾ ਹੈ।

ਇਸ ਪ੍ਰਕਾਰ ਦੇ ਪ੍ਰਯੋਗ ਕਈ ਹੋਰ ਥਾਂ ਤੇ ਵੀ ਹੋਏ ਹਨ। ਅਮੇਰਿਕਾ ਦੇ ਵਿਗਿਆਨਿਕ ਨੇ ਦੁਧਾਰੂ ਗਊ ਦੇ ਗੋਬਰ ਵਿੱਚ ਖਮੀਰ ਅਤੇ ਸਮੁੰਦਰ ਦਾ ਪਾਣੀ ਮਿਲਾ ਕੇ ਇਕ ਅਜਿਹਾ ਉਤਪ੍ਰੇਰਕ ਤਿਆਰ ਕੀਤਾ ਹੈ ਜੋ ਨਾ ਕੇਵਲ ਬੰਜਰ ਭੂਮਿ ਨੂੰ ਹਰਾ ਭਰਾ ਕਰ ਦਿੰਦਾ ਹੈ ਅਤੇ ਸਮੁੰਦਰ ਦੇ ਜਹਾਜਾਂ ਤੇ ਰਿਸੇ ਤੇਲ ਨੂੰ ਆਪਣੇ ਵਿੱਚ ਜੱਜਬ ਕਰ ਸਮੁੰਦਰ ਜਲ ਨੂੰ ਪ੍ਰਦੂਸ਼ਣ ਮੁਕਤ ਕਰ ਦਿੰਦਾ ਹੈ।

-ਪ੍ਰਮੋਦ ਗੁਪਤਾ, ਸੁਲਤਾਨ ਪੁਰ ਲੋਧੀ

## ਜਦੋ ਹੋਵੇਗਾ ਗੋਵੰਸ਼ ਦਾ ਪ੍ਰਚਾਰ ਤਦੋਂ ਮਿਲੇਗਾ ਸਬ ਨੂੰ ਰੋਜਗਾਰ

ਗਾਂਧੀ ਦਾ ਗ੍ਰਾਮ ਸਵਰਾਜ ਗਊ ਦੇ ਕੰਧੇ ਤੇ ਹੈ। ਗਊ ਅਤੇ ਗ੍ਰਾਮ ਪਰਿਆਈ ਹੈ। ਗਊਵੰਸ਼ ਆਧਾਰਿਤ ਕੁਟੀਰ ਉਦਿਯੋਗ, ਪਿੰਡਾ ਤੇ ਲੋਕਾਂ ਦਾ ਪਲਾਇਨ ਰੋਕ ਸਕਦੇ ਹਨ। ਗਊ ਦੇ ਚਮੜੇ ਦਾ ਨਿਰਯਾਤ ਵਿਆਪਾਰ 6.5 ਹਜਾਰ ਕਰੋੜ ਰੁਪਏ ਦਾ ਹੈ, ਜਿਵੇ ਪਿੰਡ ਦੇ ਮਜਦੂਰ, ਕਾਰੀਗਰ ਆਦਿ ਗੋਵੰਸ਼ ਦੀ ਸਵਾਭਾਵਿਕਤਾ ਮਰਣ ਤੋਂ ਪ੍ਰਾਪਤ ਕਰ ਸਕਦੇ ਹਨ। ਮਰਣ ਦੇ ਪਸ਼ਚਾਤ ਗੋਵੰਸ਼ ਦਾ ਚਰਮ ਅਤੇ ਮਿਰਦਾ ਵਿੱਚ ਵਿਸਰਜਿਤ ਦੇਹ ਦੀ 6 ਮਾਹ ਬਾਅਦ ਸਮਾਧੀ ਖਾਦ ਤਿਆਰ ਹੁੰਦੀ ਹੈ।

ਪੰਚਗਵਿ ਤੇ ਆਧਾਰਿਤ ਉਦਯੋਗ:- ਟਾਇਲਸ, ਮੱਛਰ ਰੋਧੀ ਕਾਇਲ, ਫਿਨਾਇਲ, ਕੀਟਨਿਯੰਤਰੀਤ, ਡਿਸਟੇਂਪਰ, ਖਪਰੈਲ, ਸ਼ੇਵਿੰਗ ਕਰੀਮ, ਫੇਮ ਕਰੀਮ, ਬਰਤਨ ਸਾਫ ਕਰਨੇ ਦਾ ਪਾਉਡਰ, ਦੰਤ ਰਕਸ਼ਕ, ਹਰਬਲ ਸ਼ੈਮਪੂ, ਉਦਰ ਕੈਂਸਰ, ਕਿਡਨੀ, ਸ਼ਵਾਸ, ਸੈ ਰੋਗ ਆਦਿ ਦੀ ਦਵਾਏ।

ਮਾਤਰ ਗੋਬਰ ਤੋਂ:- ਰੇਡਿਏਸ਼ਨ ਮੁਕਤ ਡਿਸਟੇਮਪਰ, 15 ਤਰ੍ਹਾਂ ਦੀ ਖਾਦ, ਗਮਲੇ, ਮੁਰਤਿਆਂ, ਫਰਨੀਚਰ ਨਾਲੀਦਾਰ ਚਾਦਰੇਂ, ਰੁਫਿੰਗ ਮਟੇਰਿਅਲ, ਖਾਦ ਸੁਰਖਿਆ ਅਤੇ ਸਾਬੂਨ ਆਦਿ ਵਸਤੂਏ ਬਨਾਈ ਜਾਂਦੀ ਹੈ।

ਦੋ ਗਊ, ਇਕ ਪਰਿਵਾਰ ਦਾ ਪੇਟ ਪਾਲ ਸਕਦੀ ਹੈ: 1. ਗਊ ਐਸਤਨ 6 ਲੀ. ਦੁੱਧ ਦੇਂਦੀ ਹੈ। ਗਊ ਬਛੜੇ ਨੂੰ ਜਨਮ ਦਿੰਦੀ ਹੈ ਜੋ ਵੱਡਾ ਹੋ ਕੇ ਬੈਲ ਬਣਦਾ ਹੈ। ਗਊ ਮਰਣ ਤੋ ਬਾਅਦ ਵੀ ਉਪਯੋਗੀ ਹੈ। 1987 ਵਿੱਚ ਅਰਥ ਵਿਵਸਥਾ ਵਿੱਚ ਪਸ਼ੁਧਨ ਦਾ ਯੋਗਦਾਨ 45 ਹਜਾਰ ਕਰੋੜ ਰੁਪਏ ਦਾ ਸੀ।

ਕੁਲ ਦੁੱਧ ਦਾ ਉਤਪਾਦਨ 40 ਪ੍ਰਤੀਸ਼ਤ ਗਊ ਤੋਂ ਮਿਲਦਾ ਹੈ। 22 ਪ੍ਰਤੀਸ਼ਤ ਮੂਲ ਨਸਲੋਂ ਦਾ ਮਿਲਦਾ ਹੈ।

ਵੇਦ ਕਹਿੰਦੇ ਹੈ 'ਗੋਤਏ ਵਸਤੇ ਲਕਸ਼ਮੀ।'

''ਸਭ ਭਗਵਾਨ ਜਿਸਦੇ ਸ਼ਰੀਰ ਵਿੱਚ ਨਿਵਾਸ ਕਰਦੇ ਹਨ, ਉਸ ਗਊ ਦੀ ਕਿਰਪਾ ਤੋਂ ਹੀ ਧਰਮ, ਅਰਥ, ਕੰਮ ਜਾਂ ਮੋਕਸ਼ ਦੀ ਪ੍ਰਾਪਤੀ ਹੁੰਦੀ ਹੈ।''

ਗਾਂਧੀ ਦੇ ਪੁਰਣ ਸਵਰਾਜ ਦੀ ਕਲਪਨਾ ਨੂੰ ਸਾਕਾਰ ਕਰਨਾ ਹੀ ਗੋ ਗ੍ਰਾਮ ਯਾਤਰਾ ਦਾ ਇਕਮੇਵ ਉਦੇਸ਼ ਹੈ।

ਭਾਰਤ ਦੀ 40 ਕਰੋੜ ਏਕੜ ਭੂਮਿ ਤੇ ਪੈਦਾਵਾਰ ਅਤੇ ਛੋਟੇ-ਛੋਟੇ ਭੁਖੰਡੋ ਨੂੰ ਅਨੁਕੂਲ ਖੇਤੀ ਦਾ ਕੰਮ ਗੋਵੰਸ਼ ਹੀ ਕਰ ਸਕਦਾ ਹੈ। ਗੋਵੰਸ਼ ਦੇਸ਼ ਦੇ ਛੋਟੇ ਕਿਸਾਨਾਂ ਦੀ ਪੂੰਜੀ ਹੈ।

ਮਹਾਤਮਾ ਗਾਂਧੀ ਅਤੇ ਪੰਡਿਤ ਮਦਨਮੋਹਨ ਮਾਲਵੀਯ ਨੇ ਸੰਪੂਰਣ ਗਊ ਰਖਿਆ ਦਾ ਅਭਿਵਚਨ ਦਿਤਾ ਸੀ। ਵਿਨੋਬਾ ਭਾਵੇ ਦਾ ਵੀ ਇਹੀ ਸੰਕਲਪ ਸੀ। ਰਾ. ਸਵ. ਸੰਘ ਦੇ ਗੋਲਰਲਕਰ ਗੁਰੂਜੀ ਦੇ ਮਹਤਪ੍ਰਸਾਸੋ ਨੇ ਸਨ 1952 ਵਿੱਚ 1.7 ਕਰੋੜ ਹਸਤਾਖਰ ਤੱਤਕਾਲੀਨ ਰਾਸ਼ਟਰਪਤੀ ਨੂੰ ਇਸ ਸੰਦਰਭ ਵਿੱਚ ਭੇਂਟ ਕੀਤੇ ਗਏ ਸੀ। 1966 ਵਿੱਚ ਹਜਾਰੋ ਸੰਤੋਂ ਨੇ ਗੋਰਖਿਆ ਆਂਦੋਲਨ ਵਿੱਚ ਅਪਣੀ ਬਲੀ ਦਿੱਤੀ। ਇਸ ਤਰ੍ਹਾਂ ਸ਼ਾਸ਼ਨ ਦਾ ਦਬਾਓ ਬਣਿਆ ਰਿਹਾ। ਹਰਿੰਦਰ ਅਗ੍ਰਵਾਲ- ਤਰਨਤਾਰਨ

# ਸਰਕਾਰ ਤੋ ਲੈ ਉਪਹਾਰ ਪਿੰਡਾਂ ਤੇ ਵਧਾਏ ਰੋਜਗਾਰ

ਭਾਰਤੀ ਜੀਵ ਜੰਤੂ ਕਲਿਆਣ ਬੋਰਡ ਦੀ ਸਥਾਪਨਾ ਭਾਰਤ ਸਰਕਾਰ ਦੁਆਰਾ ਜਾਨਵਰਾਂ ਤੇ ਕੁਰੂਰਤਾ ਨਿਸ਼ੇਧ ਨਿਯਮ 1960 ਦੀ ਧਾਰਾ -4 ਸ. 59 ਦੇ ਅਨੁਸਾਰ ਸਨ 1962 ਵਿੱਚ ਹੋਈ ਸੀ। ਬੋਰਡ ਦੇ 28 ਮੈਂਬਰ ਹੁੰਦੇ ਹਨ। ਬੋਰਡ ਦੇ ਅਧਿਕਾਰੀ ਅਤੇ ਉੱਚਾ ਅਧਿਕਾਰੀ ਇਨ੍ਹਾਂ 28 ਮੈਂਬਰਾਂ ਦੇ ਅਤਿਰਿਕਤ ਹੁੰਦੇ ਹਨ। ਯਾਨੀ ਕਿ ਕੁਲ ਸੰਖਿਆ ਤੀਹ ਦੀ ਹੁੰਦੀ ਹੈ। ਸ੍ਰੀ ਮਤੀ ਰੁਕਮਣੀ ਅਰੁਨਡੇਲ ਬੋਰਡ ਦੀ ਪਹਿਲੀ ਮੈਂਬਰ ਸੀ, ਜਿਨ੍ਹਾਂ ਨੇ ਪ੍ਰਧਾਨ ਦੇ ਰੂਪ ਵਿੱਚ ਪ੍ਰਮੁੱਖ ਭੂਮਿਕਾ ਨਿਭਾਈ ਅਤੇ 20 ਸਾਲ ਦੇ ਕਾਰਜਕਾਲ ਵਿੱਚ ਬੋਰਡ ਦਾ ਸਫਲ ਦਿਸ਼ਾ ਨਿਰਦੇਸ਼ ਦਿੱਤਾ। ਬੋਰਡ ਨੇ ਇਸਤੋਂ ਅਗਲੇ ਪ੍ਰਧਾਨ ਸ੍ਰੀ ਗੁਮਾਚਮਲ ਲੋਫਾ ਜੀ, (ਸੇ. ਨਿ. ਨਿਆਇਕ ਮੂਰਤੀ ਅਤੇ ਪੂਰਵ ਪ੍ਰਧਾਨ ਨਿਆਇਧੀਸ਼ ਅਤੇ ਪੂਰਪ ਸਾਂਸਦ ਸੀ)। ਇਨ੍ਹਾਂ ਕਾਰਜਕਾਲ ਵਿੱਚ ਗੋਵੰਸ਼ ਦੇ ਰਕਸ਼ਣ ਰ ਸੰਵਰਧਨ ਦੇ ਕੰਮਾਂ ਨੂੰ ਤੀਵਰ ਗਤੀ ਮਿਲੀ। ਪੰਜਾਬ ਪ੍ਰਦੇਸ਼ ਵਿੱਚ ਖੁਲੀ ਗਈ ਗੋਸ਼ਾਲਾਵਾਂ ਦੀ ਬੋਰਡ ਤੋਂ ਸਮਬਰਧਤਾ ਸਥਾਪਿਤ ਕੀ ਗਈ, ਅਤੇ ਉਨ੍ਹਾਂ ਵਿਤੀਅ ਸਹਾਇਤਾ ਉਪਲਬਧ ਕਰਾਈ ਗਈ। ਬੋਰਡ ਦੇ ਵਰਤਮਾਨ ਪ੍ਰਧਾਨ ਸੇ. ਨਿ. ਮੇਜਰ ਜਨਰਲ, ਡਾ. ਆਰ. ਐਮ. ਖਰਬ ਸੀ। ਆਪ ਦੇਸ਼ ਦੀ ਆਦਰਸ਼ ਗੋਸ਼ਾਲਾਵਾਂ ਸਥਾਪਿਤ ਕਰ ਨਿਮਨਲਿਖਿਤ ਕਾਰਜਾਂ ਨੂੰ ਪ੍ਰਾਥਮਿਕਤਾ ਦੇਣ ਦੇ ਪਕਸ਼ ਵਿੱਚ ਹੋ।

1. ਕਿਸਾਨਾਂ, ਗੋਪਾਲਕਾਂ ਤੋ ਗੋਬਰ ਗੋ ਮੂਤਰ ਖਰੀਦ ਕਰਕੇ ਕੀਟ ਨਿਯੰਤਰਣ ਬਨਾਏ ਜਾਵੇ ਅਤੇ ਉਨ੍ਹਾਂ ਦਾ ਵਿਪਣਨ ਹੋਵੇ। 2. ਭਾਰਤੀ ਪ੍ਰਵਾਤਿਆਂ ਵਿਜੇ ਗੀਰ, ਰਾਠੀ, ਸਾਹੀਵਾਲ, ਹਹਿਯਾਣਵੀ ਤੇ ਵੰਸ਼ ਸੁਧਾਰ ਕਿਤਾ ਜਾਵੇ, ਉਹਨਾ ਨੂੰ ਦੁਧਾਰੂ ਬਣਾਇਆ ਜਾਵੇ। 3. ਬੈਲਾਂ ਦੁਆਰਾ ਵਿਧੁੱਤ ਉਤਪਾਦਨ ਕੀਤਾ ਜਾਵੇ। 4. ਕਿਸਾਨ ਅਤੇ ਗੋਪਾਲਕਾਂ ਨੂੰ ਵਿਭਿੰਨ ਵਿਧਾਓ ਤੇ ਵਿਵਹਾਰਿਕ ਪ੍ਰਸ਼ਿਸ਼ਣ ਦਿੱਤਾ ਜਾਵੇ। 5. ਪਰਿਆਵਰਣ ਦੀ ਸੁਰਖਿਆ ਦੇ ਨਾਲ-ਨਾਲ ਡੀਜਲ ਪੇਟ੍ਰੋਲ ਤੇ ਨਿਰਭਰਤਾ ਘਟ ਕਰਨ ਦੇ ਲਈ ਜੈਵਿਕ ਗੈਸਾਂ ਦਾ ਨਿਰਮਾਣ ਕਿੱਤਾ ਜਾਵੇ। 6. ਜੈਵਿਕ ਖੇਤੀ ਦੇ ਲਈ ਜੈਵਿਕ ਖਾਦਾਂ, ਕੀਟ ਨਿਯੰਤਰਣ ਦਾ ਹੀ ਉਪਯੋਗ ਹੋ।

ਸਭ ਤੋਂ ਪਹਿਲਾਂ ਬੋਰਡ ਦੇ ਹਰ ਇੱਕ ਗਉ ਸ਼ਾਲਾ ਨੂੰ ਮਾਨਤਾ ਪ੍ਰਾਪਤ ਕਰਨੀ ਚਾਹੀਦੀ ਹੈ, ਬੋਰਡ ਅਜਿਹੀ ਮਾਨਤਾ ਪ੍ਰਾਪਤ ਗੋਸ਼ਾਲਾ ਨਾਲ ਸੰਬਧਤਾ ਸ਼ੁਲਕ ਲੈ ਕੇ, ਸਥਾਪਨਾ ਹੇਤੂ20 ਹਜਾਰ ਰੁਪਏ ਤੱਕ ਟੋਕਨ ਸਹਾਇਤਾ ਜਰੂਰ ਖਰਚੇ ਚਲਾਉਣ ਹੇਤੂ ਦਿੰਦਾ ਹੈ। ਗਉ ਵੰਸ਼ ਤੇ ਸ਼ਰਣ ਗਰੀਹ ਪਾਦੀ ਹੀ ਹੋਂਦਿਆਂ ਏਮਬੂਲੈਂਸ/ ਵਾਹਨ ਦੀ ਖਰੀਦ ਦੇ ਲਈ, ਦੁਰਘਟਨਾ ਗ੍ਰਸਤ ਜਾ ਤਸਕਰੋ ਤੋਂ ਛੁੜਾਇਆ ਜਾਵੇ ਗਉ ਵੰਸ਼ ਦੇ ਲਈ (ਨਯਾਯਿਕਦੇਸ਼ ਦੇ ਅਧੀਨ) ਉਨਕੇ ਰਖ ਰਖਾਵ ਦਾ ਖਰਚਾ ਦੇਤਾ ਹੈ। ਬੋਰਡ ਦੇ ਨਵੀਨਮਤ ਪਰਿਪੱਤਰ ਸੰਖਿਆ 10 ਜਨਵਰੀ 2007-08 ਏ. ਡਬਲੂਯੂ. ਓ. ਦਿਨਾਂਕ 18 ਅਪ੍ਰੈਲ 2007 ਦੇ ਅਨੁਸਾਰ ਆਦਰਸ਼ ਗਉ ਸ਼ਾਲਾ ਯੋਜਨਾ ਦੇ ਅੰਤਰਗਤ 10 ਵਿਚੋਂ 5 ਨਿਮਨਲਿਖਿਤ ਵਸਤੂਆਂ ਦਾ ਨਿਰਮਾਣ ਕਰਨ ਤੇ ਅਨੁਦਾਨ ਦੇਵੇਗਾ।

1 ਬਾਓਗੈਸ, 2 ਜੈਵਿਕ ਖਾਦ, 3 ਭਾਰਵਾਹੀ ਪਸ਼ੂਸ਼ੱਕਤੀ ਦਾ ਉਪਯੋਗ, 4 ਬਾਓ ਕੀਟ ਨਿਯੰਤਰਣ, 5 ਪੰਚਗਵਯ ਉਤਪਾਦ, 6 ਫਿਨਾਇਲ, 7 ਮੱਛਰ ਰੋਧਕ ਅਗਰਬੱਤੀ, 8 ਗਉ ਮੂਤਰ ਅਰਕ (ਆਸਵਿਤ), 9 ਧੂਪ ਅਗਰਬੱਤੀ, 10 ਨਸਲ ਸੁਧਾਰ। ਜੈਵਿਕ ਉਤਪਾਦਾਂ (ਗੋਬਰ, ਗਉ ਮੂਤਰ) ਤੇ ਪ੍ਰਸ਼ੀਕਸ਼ਣ ਲਈ 20,000 ਰੁਪਏ ਤੱਕ ਪ੍ਰੇਰਣਾ ਸਵਰੂਪ ਦਿੰਦਾ ਹੈ।

-ਓਮ ਪ੍ਰਕਾਸ਼ (ਲਖਨਊ)

# ਪਸ਼ੂਆਂ ਨੂੰ ਕੁਦਰਤ ਦੇ ਕੋਲ ਲਿਆਇਏ ਪੰਚਗਵਯ ਨਾਲ ਇਲਾਜ ਕਰਵਾਇਐ

**ਸਾਧਾਰਨ ਘਾਵ**

ਬੋਰਿਕ ਪਾਊਡਰ, 1 ਭਾਗ, ਵੇਸਲੀਨ, 8 ਭਾਗ ਚੰਗੀ ਤਰ੍ਹਾਂ ਮਿਲਾ ਕੇ ਮਰਹਮ ਬਣਾਓ ਅਤੇ ਘਾਵ ਤੇ ਲਗਾਓ।

**ਕੀੜੇ ਵਾਲਾ ਘਾਵ**

ਤਾਰਪੀਨ ਦਾ ਤੇਲ 1 ਭਾਗ, ਫਿਨਾਇਲ 1 ਭਾਗ ਚੰਗੀ ਤਰ੍ਹਾਂ ਮਿਲਾ ਕੇ ਘਾਵ ਤੇ ਲਗਾਓ।

**ਸੜਿਆ ਬਦਬੂਦਾਰ ਘਾਵ**

ਨੀਲਾਥੋਥਾ 1 ਭਾਗ, ਵੇਸਲੀਨ 8 ਭਾਗ ਚੰਗੀ ਤਰ੍ਹਾਂ ਮਿਲਾ ਕੇ ਘਾਵ ਤੇ ਲਗਾਓ। ਘਾਵ ਸਾਫ ਹੋਣ ਤੇ ਬੋਰਿਕ ਦਾ ਮਰਹਮ ਲਗਾਓ।

**ਖੁਰਪਕਾ- ਮੂੰਹਪ ਦੀ ਬਿਮਾਰੀ ਨਾਲ ਮੂੰਹ ਦਾ ਘਾਵ**

ਅਕਲਧਾਰਾ 1 ਗ੍ਰਾਮ, ਡਿਕਾਮਾਲੀ 10 ਗ੍ਰਾਮ ਮੱਖਣ ਵਿਚ ਮਿਲਾ ਕੇ ਘਾਵ ਤੇ ਲਗਾਓ।

ਖੁਰਪਕਾ- ਮੂੰਹਪਕਾ ਬੀਮਾਰੀ ਨਾਲ ਪੈਰ ਦਾ ਘਾਵ

ਤਾਰਪੀਨ ਦਾ ਤੇਲ 1 ਭਾਗ, ਫਿਨਾਇਲ 1 ਭਾਗ, ਪਤਲਾ ਡਾਮਰ 1 ਭਾਗ, ਅਲਸੀ ਦਾ ਤੇਲ 8 ਭਾਗ ਚੰਗੀ ਤਰ੍ਹਾਂ ਮਿਲਾ ਕੇ ਘਾਵ ਤੇ ਲਗਾਓ।

**ਅੱਗ ਨਾਲ ਜੱਲਣ ਦਾ ਘਾਵ**

ਚੂਨੇ ਦਾ ਪਾਣੀ 1 ਭਾਗ, ਅਲਸੀ ਦਾ ਤੇਲ 1 ਭਾਗ ਚੂਨੇ ਦੇ ਪਾਣੀ ਵਿਚ ਅਲਸੀ ਦੇ ਤੇਲ ਦੀ ਪਤਲੀ ਧਾਰ ਪਾਉਂਦੇ ਹੋਏ ਫੇਟੇ, ਇਸ ਨਾਲ ਜੋ ਮਰਹਮ ਤਿਆਰ ਹੋਵੇਗਾ ਉਸ ਘਾਵ ਤੇ ਲਗਾਓ।

**ਮੋਚ ਜਾਂ ਸੂਜਨ ਤੇ**

ਤਾਰਪੀਨ ਦਾ ਤੇਲ 1 ਭਾਗ, ਮੀਠਾ ਤੇਲ 1 ਭਾਗ ਚੰਗੀ ਤਰ੍ਹਾਂ ਮਿਲਾ ਕੇ ਸੂਜਨ ਤੇ ਮਾਲਿਸ਼ ਕਰੋ।

## ਇਕ ਸਾਰਥਕ ਸੁਝਾਅ-ਗਊ ਗ੍ਰਾਸ ਦੀ ਗੱਡੀ

ਗਊਸ਼ਾਲਾਵਾਂ ਵਲੋਂ ਇਕ ਬੈਲਗੱਡੀ ਜਾਂ ਹੱਥ ਰੇਹੜੀ ਵਿਚ 4 ਬਰਤਨ (ਡਰਮ) ਰੱਖ ਕੇ ਅਤੇ ਇਕ ਦਾਨ ਪਾਤਰ ਰੱਖ ਕੇ ਗਲੀ-ਗਲੀ ਵਿਚ ਘੁਮਾਇਆ ਜਾਂਦਾ ਹੈ।

ਇਕ ਡਰਮ ਵਿਚ ਆਟਾ, ਇਕ ਡਰਮ ਵਿਚ ਰੋਟੀ, ਇਕ ਡਰਮ ਵਿਚ ਅਨਾਜ ਅਤੇ ਇਕ ਡਰਮ ਵਿਚ ਹਰੀ ਸਬਜੀ ਦੇ ਛਿੱਲਕੇ ਲੋਕਾਂ ਵਲੋਂ ਪਾਏ ਜਾਂਦੇ ਹਨ।

ਇਸ ਨਾਲ ਵਾਤਾਵਰਣ ਪ੍ਰਦੂਸ਼ਿਤ ਨਹੀਂ ਹੁੰਦਾ ਅਤੇ ਗਊ ਬਛੜਿਆਂ ਨੂੰ ਵੀ ਭੋਜਨ (ਰੋਟੀ, ਅਨਾਜ, ਸਬਜੀ ਦੇ ਛਿੱਲਕੇ) ਮਿਲਦਾ ਹੈ।

ਜਿਨ੍ਹਾਂ ਦਾਨ ਦਾਤਾਵਾਂ ਨੂੰ ਨਕਦ ਰੁਪਏ ਪੈਸੇ ਦੇਣੇ ਹੁੰਦੇ ਹਨ ਉਹ ਗੱਡੀ ਵਿਚ ਰੱਖੀ ਦਾਨ ਪੇਟੀ ਵਿਚ ਪਾ ਦਿੰਦੇ ਹਨ। ਗੱਡੀ ਚਾਲਕਾਂ ਨੂੰ ਦਾਨ ਪ੍ਰਾਪਤ ਕਰਨ ਲਈ ਰਸੀਦ ਬੁੱਕ ਵੀ ਦਿੱਤੀ ਜਾ ਸਕਦੀ ਹੈ। -ਡਾ: ਕ੍ਰਿਸ਼ਨ ਮੁਰਾਰੀ

# ਆਈਏ ! ਵੇਖੇਂ ਜੀਵਨਦਾਈ ਮਾਂ ਦਾ ਕੱਤਲ

ਦੇਵਨਾਰ ਕੱਤਲਖਾਨਾ- ਦੇਵਨਾਰ ਕੱਤਲਖਾਨਾ ਏਸ਼ਿਆ ਦਾ ਸਭ ਤੋਂ ਵੱਡਾ ਕੱਤਲਖਾਨਾ ਹੈ। ਇਹ ਵਿਸ਼ਾਲ ਖੇਤਰ ਵਿਚ ਫੈਲਿਆ ਆਧੁਨਿਕ ਯੰਤਰਾਂ ਨਾਲ ਬਣਿਆ ਸਾਰਵਜਨਿਕ ਖੇਤਰ ਦਾ ਕੱਤਲਖਾਨਾ ਹੈ। ਇਸ ਵਿਚ ਪ੍ਰਤੀਦਿਨ 11 ਹਜਾਰ ਪ੍ਰਾਣੀਆਂ ਨੂੰ ਕੱਟਿਆ ਜਾਂਦਾ ਹੈ। ਇਸ ਵਿਚ ਆਠ ਹਜਾਰ ਭੇਡ-ਬਕਰੇ, ਇਕ ਹਜਾਰ ਸੂਅਰ, ਦੋ ਹਜਾਰ ਬੈਲ ਅਤੇ ਮੱਝਾਂ ਕੱਟਣ ਦੀ ਯੋਗਤਾ ਹੈ। ਇਸਦਾ ਨਿਰਮਾਣ ਚੌਥੀ ਪੰਚਵਰਸ਼ੀਯ ਯੋਜਨਾ ਦੇ ਸਮੇਂ ਹੋਇਆ ਸੀ। ਇਸਦਾ ਸੰਚਾਲਨ ਬੰਬਈ ਮਹਾਨਗਰ ਪਾਲਿਕਾ ਵਲੋਂ ਕੀਤਾ ਜਾਂਦਾ ਹੈ। ਜਿਸ ਵਿਚ ਲੱਗਭਗ ਤਿੰਨ ਹਜਾਰ ਕਰਮਚਾਰੀ ਕੰਮ ਕਰਦੇ ਹਨ। ਕੱਤਲਖਾਨੇ ਦੇ ਅਹਾਤੇ ਵਿਚ ਹੀ ਪਸ਼ੂ ਬਜਾਰ ਲੱਗਦਾ ਹੈ, ਜਿਥੇ ਦੇਸ਼ ਭਰ ਤੋਂ ਪਸ਼ੂ ਲਿਆਏ ਜਾਂਦੇ ਹਨ। ਬੰਬਈ ਦੇ ਦੇਵਨਾਰ ਕਸਾਈਖਾਨੇ ਵਿਚ ਚੰਗੇ-ਚੰਗੇ ਸੁੰਦਰ ਜਵਾਨ ਗਊ ਵੰਸ਼ ਨੂੰ ਟਰੱਕਾਂ ਵਿਚ ਭਰ ਕੇ ਲਿਆਇਆ ਜਾਂਦਾ ਹੈ ਅਤੇ ਖੜੇ ਕਰ ਦਿੱਤੇ ਜਾਂਦੇ ਹਨ, ਉਥੇ ਦੂਰ ਤੱਕ ਸੀਂਗ-ਹੀ-ਸੀਂਗ ਦਿਖਦੇ ਹਨ। ਮਾਸ-ਚਮੜੇ ਦੇ ਵਪਾਰੀ ਉਥੇ ਉਨਾਂ ਨੂੰ ਖਰੀਦ ਕੇ ਕੱਤਲਖਾਨੇ ਵਿਚ ਕਟਵਾ ਕੇ ਉਨਾ ਦਾ ਮਾਂਸ-ਚਮੜੀ ਵਿਦੇਸ਼ਾਂ ਵਿਚ ਅਤੇ ਦੇਸ਼ ਵਿਚ ਵੇਚਦੇ ਹਨ। ਕਾਰਖਾਨਿਆਂ ਵਿਚ ਹੀ ਏਅਰ ਕੰਡੀਸ਼ਨ ਗੱਡੀਆਂ ਦੀ ਵੀ ਵਿਵਸਥਾ ਹੈ। ਹਰ ਰੋਜ ਕੱਟਿਆ ਹੋਇਆ ਤਾਜਾ ਮਾਂਸ ਵਿਸ਼ੇਸ਼ ਮਾਲਵਾਹਕ ਹਵਾਈ ਜਹਾਜਾਂ ਰਾਹੀਂ ਵਿਦੇਸ਼ਾਂ ਵਿਚ ਭੇਜਿਆ ਜਾਂਦਾ ਹੈ। ਮਹਾਰਾਸ਼ਟਰ ਵਿਚ ਪਸ਼ੂ- ਪਰੀਖਣ ਕਾਨੂੰਨ ਹੈ। ਜਿਥੇ ਪਸ਼ੂਆਂ ਦੇ ਡਾਕਟਰ ਵੀ ਨਿਯੁੱਕਤ ਹਨ। ਉਹ ਇਹ ਜਾਂਚ ਕਰਕੇ ਪ੍ਰਮਾਣ ਪੱਤਰ ਦਿੰਦੇ ਹਨ ਕਿ ਕਿਹੜਾ ਪਸ਼ੂ ਕੱਤਲ ਦੇ ਯੋਗ ਹੈ। ਕਾਨੂੰਨ ਦੇ ਅਨੁਸਾਰ ਦੁੱਧ ਨਾ ਦੇਣ ਵਾਲੇ ਪਸ਼ੂਆਂ ਦਾ ਹੀ ਕੱਤਲ ਕੀਤਾ ਜਾ ਸਕਦਾ ਹੈ, ਪ੍ਰੰਤੂ ਇਸ ਕਾਨੂੰਨ ਦਾ ਪਾਲਨ ਬਿਲਕੁਲ ਨਹੀਂ ਹੁੰਦਾ। ਬਲਕਿ ਡਾਕਟਰਾਂ ਵਲੋਂ ਰਿਸ਼ਵਤ ਲੈਕੇ ਚੰਗੇ-ਭਲੇ ਪਸ਼ੂਆਂ ਦਾ ਵੀ ਕੱਤਲ ਕਰਨ ਦੇ ਝੂਠੇ ਪ੍ਰਮਾਣ ਪੱਤਰ ਦੇ ਦਿੰਦੇ ਹਨ, ਇਸਦੇ ਨਾਲ ਭ੍ਰਿਸ਼ਟਾਚਾਰ ਵੀ ਬਹੁਤ ਹੁੰਦਾ ਹੈ।

ਦੇਸ਼ ਦੇ ਹੋਰ ਕਈ ਰਾਜਾਂ ਦੇ ਕੱਤਲਖਾਨਿਆਂ ਵਿਚ ਗਊ ਵੰਸ਼ ਦੀ ਨਿਰਮਮ ਹਤਿਆ ਦਾ ਪਾਪਮਈ ਕੰਮ ਵੱਡੇ ਜੋਰ-ਸ਼ੋਰ ਨਾਲ ਲੰਮੇ ਸਮੇਂ ਤੋਂ ਚੱਲਦਾ ਆ ਰਿਹਾ ਹੈ। ਇਸਦੇ ਕਿੱਸੇ ਸੁਣ ਕੇ ਹੀ ਆਤਮਾ ਤਕ ਕੰਬ ਜਾਂਦੀ ਹੈ। ਸਿਹਤਮੰਦ ਗਊਵੰਸ਼ ਨੂੰ ਲਿਆਏ ਗਏ ਟਰੱਕਾਂ ਤੋਂ ਬਾਹਰ ਲਾਇਆ ਜਾਂਦਾ ਹੈ। ਕੱਤਲਗਾਹ ਵਿਚ ਇਕ ਹਜਾਰ ਪਸ਼ੂ ਰਹਿ ਸਕਣ, ਅਜਿਹੇ ਮੌਤ ਦੇ ਕੂਏਂ ਬਣੇ ਹਨ। ਉਥੇ 4 ਦਿਨਾਂ ਤੱਕ ਗਊਵੰਸ਼ ਨੂੰ ਬਿਨਾ ਚਾਰੇ ਪਾਣੀ ਦੇ ਰੱਖਿਆ ਜਾਂਦਾ ਹੈ। ਇਸ ਤੋਂ ਬਾਦ ਗਊ ਨਿਡਾਲ ਹੋ ਕੇ ਗਿਰ ਜਾਂਦੀ ਹੈ, ਗਿਰਨੇ ਤੇ ਗਊ ਵੰਸ਼ ਨੂੰ ਘਸੀਟ ਕੇ ਮਸ਼ੀਨਾਂ ਦੇ ਕੋਲ ਲੈ ਜਾਇਆ ਜਾਂਦਾ ਹੈ। ਉਸਨੂੰ ਮਾਰ-ਮਾਰ ਕੇ ਖੜਾ ਕੀਤਾ ਜਾਂਦਾ ਹੈ। ਮਸ਼ੀਨ ਦੀ ਇਕ ਪੁਲੀ ਉਸਦੇ ਪਿਛਲੇ ਪੈਰ ਨੂੰ ਜਕੜ ਲੈਂਦੀ ਹੈ। ਉਸਦੇ ਬਾਦ 200 ਡਿਗਰੀ ਸੇਂਟੀਗ੍ਰੇਟ ਦਾ ਗਰਮ ਪਾਣੀ 5 ਮਿੰਟ ਤੱਕ ਉਸਦੇ ਉਪਰ ਗਿਰਾਇਆ ਜਾਂਦਾ ਹੈ। ਮਸ਼ੀਨ ਦੀ ਪੁੱਲੀ ਪਿਛਲੇ ਪੈਰ ਨੂੰ ਉਪਰ ਉਠਾਉਂਦੀ ਹੈ। ਗਊ ਵੰਸ਼ ਨੂੰ ਇਕ ਪੈਰ ਤੇ ਉਲਟਾ ਲਟਕਾ ਦਿੱਤਾ ਜਾਂਦਾ ਹੈ। ਫਿਰ ਉਸਦੀ ਅੱਧੀ ਗਰਦਨ ਕੱਟ ਦਿੱਤੀ ਜਾਂਦੀ ਹੈ, ਜਿਸ ਨਾਲ ਕਿ ਖੂਨ ਬਾਹਰ ਆ ਜਾਏ ਅਤੇ ਪਸ਼ੂ ਮਰੇ ਨਹੀਂ। ਖੂਨ ਦੀ ਧਾਰਾ ਬਹ ਨਿਕਲਦੀ ਹੈ।

ਉਸ ਸਮੇਂ ਗਉਵੰਸ਼ ਦੇ ਪੇਟ ਵਿਚ ਇਕ ਛੇਦ ਕਰਕੇ ਹਵਾ ਭਰੀ ਜਾਂਦੀ ਹੈ, ਜਿਸ ਨਾਲ ਪਸ਼ੂ ਫੂਲ ਜਾਂਦਾ ਹੈ। ਤੱਤਕਾਲ ਚਮੜਾ ਉਤਾਰਣ ਦਾ ਕੰਮ ਸ਼ੁਰੂ ਹੁੰਦਾ ਹੈ। ਪਸ਼ੂ ਹਾਲੇ ਮਰਿਆ ਨਹੀਂ, ਜੀਵਤ ਪਸ਼ੂ ਦਾ ਚਮੜਾ ਪਤਲਾ ਅਤੇ ਕੋਮਲ ਹੋਣ ਦੇ ਕਾਰਨ ਜਿਆਦਾ ਮੁੱਲ ਦਾ ਹੁੰਦਾ ਹੈ। ਮਰਨ ਤੇ ਉਸਦਾ ਚਮੜਾ ਮੋਟਾ ਹੋ ਜਾਂਦਾ ਹੈ, ਇਸ ਲਈ ਉਸਦੀ ਕੀਮਤ ਘੱਟ ਜਾਂਦੀ ਹੈ।

ਚਮੜਾ ਉਤਾਰਦੇ ਹੀ ਗਉਵੰਸ਼ ਦੇ ਚਾਰ ਟੁਕੜੇ ਕਰ ਦਿੱਤੇ ਜਾਂਦੇ ਹਨ- ਗਰਦਨ, ਪੈਰ, ਧੜ ਅਤੇ ਹੱਡਿਆਂ। ਉਸੇ ਸਮੇ. ਗਉਵੰਸ਼ ਦੇ ਮਾਂਸ ਦੇ ਡਿੱਬੇ ਬਨਾ ਕੇ ਕਾਰਖਾਨੇ ਦੇ ਬਾਹਰ ਆਉਣਾ ਸ਼ੁਰੂ ਹੋ ਜਾਂਦੇ ਹਨ। ਬਛੜੇ ਦਾ ਮਾਂਸ ਅਤੇ ਚਮੜਾ ਕੀਮਤੀ ਹੁੰਦਾ ਹੈ। ਗਰਭਵਤੀ ਪਸ਼ੁ ਕਸਾਈਆਂ ਦੇ ਲਈ ਜਿਆਦਾ ਲਾਭਦਾਇਕ ਹੁੰਦਾ ਹੈ। ਦੁਬਈ ਦੇ ਅਮੇਰੀਕਨ ਮਾਸ 15 ਰਿਆਲ ਲਗਭਗ 240 ਰੁਪਏ ਪ੍ਰਤੀ ਕਿਲੋ ਬਿਕਦਾ ਹੈ। ਅਮੇਰੀਕਨ ਮਾਸ ਸਵੇਦ ਹੁੰਦਾ ਹੈ ਅਤੇ ਭਾਰਤੀ ਮਾਸ ਲਾਲ, ਕਿਉਕਿ ਇਸਦੇ ਵ੍ਹਿੱਚ ਹੀਮੋਗਲੋਬਿਨ (ਖ਼ੂਨ ਦੀ ਮਾਤਰਾ) ਘੁਲੀ ਹੋਣ ਤੇ ਵੱਧ ਮਹਿੰਗੀ ਹੈ।

(ਨੰ.1) ਅੱਜ ਦੇਸ਼ ਵਿੱਚ ਲਗਭਗ 4,000 ਕਤਲਖਾਨੇ ਹੈ ਜਿਨ੍ਹਾਂ ਦੇ ਵਿੱਚ 10 ਬੜੇ ਯਾਨਤਰੀਕ (ਮਸ਼ੀਨਾ ਵਾਲਿਆਂ) ਕਤਲਖਾਨੇ ਹੈ, ਜੋ ਪ੍ਰਤੀਦਿਨ ਲਗਭਗ 3,00,000 (ਤੀਨ ਲੱਖ) ਪਸ਼ੁ ਧਨ ਕੱਟਦੇ ਹਨ। (ਨੰ. 2) ਇਨ੍ਹਾਂ ਵਿੱਚ ਲਗਭਗ 1,00,000 (ਇਕ ਲੱਖ) ਗਉ ਵੰਸ਼ ਹੈ, ਉਹ ਹਰ ਰੋਜ ਇਨ੍ਹਾਂ ਵਿੱਚ ਕਟਦਾ ਹੈ। (ਨੰ. 3) ਸਨ 1981 ਵਿੱਚ ਲਗਭਗ 400 ਟਨ ਮਾਸ ਗੈਰ ਕਾਨੂੰਨੀ ਰੂਪ ਦੇ ਵਿੱਚ ਵਿਦੇਸ਼ਾਂ ਵਿੱਚ ਭੇਜਿਆ ਜਾਂਦਾ ਹੈ। 1991-92 ਵਿੱਚ 60 ਹਜਾਰ ਟਨ ਮਾਸ ਹਰ ਸਾਲ ਗੈਰ ਕਾਨੂੰਨੀ ਰੂਪ ਵਿੱਚ ਨਿਰਯਾਤ ਹੁੰਦਾ ਹੈ, (ਨੰ. 4) 1951 ਤੋਂ 1,000 ਵਿਅਕਤੀ ਤੇ 426 ਪਸ਼ੁ ਸੀ। (ਚਾਲੀਸ ਸਾਲ ਬਾਅਦ) ਸਨ 1993 ਵਿੱਚ 1000 ਵਿਅਕਤੀ ਤੇ 176 ਪਸ਼ੁ ਰਹਿ ਗਏ। ਅੱਜ ਮੁੰਬਈ ਵਿੱਚ ਹਰ ਰੋਜ ਲਗਭਗ ਢਾਈ ਹਜਾਰ ਬੈਲ ਕਾਟੇ ਜਾਂਦੇ ਹਨ। ਕਲਕੱਤੇ ਵਿੱਚ ਗਉ ਹਤਿਆ ਚਾਲੂ ਹੈ। ਟੇਂਗਰਾ ਅਤੇ ਮਟਿਆਬੁਰਜ ਦੇ ਕਸਾਈਖਾਨਿਆਂ ਵਿੱਚ ਹਰ ਰੋਜ ਤਿੰਨ ਹਜਾਰ ਤੋਂ ਜਿਆਦਾ ਗਉ-ਬੈਲ-ਬਛੜੇ ਕੱਟੇ ਜਾਂਦੇ ਹਨ। ਅੱਜ ਅਸੀਂ ਲੋਕਾਂ ਨੇ ਗਉ ਨੂੰ ਵੇਚ ਦਿੱਤਾ ਹੈ ਅਤੇ ਮੱਝ ਰਖਣ ਲੱਗ ਪਏ ਹਨ। ਜਿਸਦੇ ਫਲਸਰੂਪ ਗਉ-ਬੈਲ ਦਾ ਖਤਮ ਹੋਣਾ ਬਹੁਤ ਜਿਆਦਾ ਹੋ ਗਿਆ ਹੈ ਅਤੇ ਉਹ ਸਮੇਂ ਆ ਗਿਆ ਹੈ ਕਿ ਭਾਰਤ ਵਿੱਚ ਗਉ ਮਾਤਾ ਦਾ ਵੰਸ਼ ਦਿਖਾਈ ਨਹੀਂ ਦੇਵੇਗਾ। ਵਿਦੇਸ਼ੀ ਗਉ ਜੋ ਸ਼ੁੱਧ ਗਉ ਨਹੀਂ ਹੈ, ਪਾਲ ਕੇ ਸਾਡੇ ਦੇਸ਼ਵਾਸੀ ਭਾਰਤ ਦੇ ਗਉ ਮਾਤਾ ਦੇ ਨਾਲ-ਨਾਲ ਅਨਿਆਈ ਕਰ ਰਹੇ ਹਨ। ਹਰਿਆਣਾ, ਹਾਂਸੀ-ਹਿਸਾਰ ਦੀ ਗਉ ਵਿਖਿਆਤ ਹੈ। ਹਰਿਆਣਾ ਦੀ ਲੱਖ ਗਉ ਕਲਕਤੇ ਲੇ ਜਾ ਕੇ ਕੱਟ ਦਿੱਤੀ ਗਈ ਹੈ। ਅਤੇ ਹਰਿਆਣਾ ਵਿੱਚ ਮੱਝ ਹੀ ਮੱਝ ਦਿਖਾਈ ਦੇ ਰਹੀ ਹੈ। ਰਾਜਸਥਾਨ ਤੇ ਬਾਲੋਤਰਾ ਦੇ ਬੈਲ ਅਤੇ ਗਉ ਬਹੁਤ ਜਿਆਦਾ ਪ੍ਰਸਿਧ ਹੈ। ਸੋਰਾਸ਼ਟਰ ਦੀ ਗਿਰ ਜਾਤੀ ਦੀ ਗਉ ਬਹੁਤ ਜਿਆਦਾ ਦੁੱਧ ਦੇਂਦੀ ਹੈ ਤੇ ਉਹ ਬੜੇ ਆਕਾਰ ਦੀ ਹੁੰਦੀ ਹੈ। ਹਰ ਹਿੰਦੂ ਨੂੰ ਕਿਸਾਨਾਂ ਨੂੰ ਇਸ ਗੱਲ ਨੂੰ ਸਮਝਨਾ ਚਾਹੀਦਾ ਹੈ ਅਤੇ ਘਰ-ਘਰ ਵਿੱਚ ਗਉ ਰਖਕੇ ਉਨ੍ਹਾਂ ਦੀ ਰਖਿਆ ਕਰਨੀ ਚਾਹੀਦੀ ਹੈ ਅਤੇ ਇਹੀ ਕਰਮ ਚਲ ਰਿਹਾ ਹੈ ਕਿ ਕੁਝ ਸਾਲਾਂ ਬਾਅਦ ਭਾਰਤ ਪਸ਼ੁ ਵਿਹੀਨ ਵਿਸ਼ੇਸ਼ਕਰ ਗਉ-ਧਨ ਵਿਹੀਨ ਹੋ ਜਾਵੇਗਾ।

-ਯਸ਼ ਪਾਲ ਗੁਪਤਾ, ਰਾਸ਼ਟਰੀ ਮੰਤਰੀ। (ਭਾ.ਵਿ.ਪ.)

# ਗਊ ਦੀ ਰਖਿਆ ਧਰਮ ਦੀ ਰਖਿਆ
# ਧਰਮ ਦੀ ਰਖਿਆ ਦੇਸ਼ ਦੀ ਰਖਿਆ

ਸਾਡੇ ਜੀਵਨ ਵਿੱਚ ਸੋਉਦੇਸ਼ ਬਨਾਣਾ ਇਸ ਅੰਦੋਲਨ ਦਾ ਉਦੇਸ਼ ਹੈ। ਇਹ ਯਾਤਰਾ ਵਿਸ਼ਵ ਦੇ ਸਾਰੇ ਜੀਵਾਂ ਨੂੰ ਜਿਨ੍ਹਾਂ ਵਿੱਚ ਗਊ ਅਤੇ ਗਊ ਸ਼ਾਮਿਲ ਹੈ, ਦਾ ਧਿਆਨ ਰਖ ਕੇ ਚਲੇਗੀ। ਇਸ ਸੰਕਲਪ ਦੇ ਨਾਲ ਕਿ ਕਿਸੇ ਵੀ ਪਰਾਣੀ ਨੂੰ ਉਸਦੇ ਜੀਵਨ ਅਤੇ ਭੋਜਨ ਤੋਂ ਬਿਨ੍ਹਾ ਨਹੀਂ ਰਖਿਆ ਜਾ ਸਕਦਾ। ਇਸ ਭਲੇ ਅਤੇ ਪਵਿਤਰ ਸੰਦੇਸ਼ ਨੂੰ ਹਿਰਦੇਗਮ ਅਤੇ ਮੁਖਰਿਤ ਕਰਦੇ ਹੋਏ ਸਾਡੇ ਵਿੱਚੋਂ ਹਰ ਇਕ ਦਾ ਦਾਇਤਵ ਹੈ ਇਸ ਯਾਤਰਾ ਵਿੱਚ ਸਹਿਭਾਗੀ ਬਨਣਾ।

ਇਹ ਸਾਡੇ ਜੀਵਨ ਵਿੱਚ ਅਨਵਰਤ ਚਲਨ ਵਾਲੀ ਯਾਤਰਾ ਦਾ ਸ਼ੁਰੂ ਹੋਣ ਵਾਲਾ ਇਕ ਬਿੰਦੂ ਹੈ। ਇਸਦੀ ਸਫਲਤਾ ਹੇਤੂ ਕੁਝ ਗੱਲਾ ਦੇ ਉਪਰ ਧਿਆਨ ਦੇਣਾ ਅਤੀ ਜਰੂਰੀ ਹੈ। ਹਰ ਇਕਾਈ ਦਾ ਇਕ ਅਗਲ ਢਾਂਚਾ ਅਤੇ ਭੂਮਿਕਾ ਹੈ।

ਸਰਕਾਰ: ਪੂਰਵਕਾਲ ਦੀ ਹਰਿਤ ਕ੍ਰਾਂਤਿ ਨੇ ਸਾਨੂੰ ਖਾਦ ਵਿੱਚ ਮਾੜਾ ਜਿਹਾ ਜਹਿਰ ਦਿਤਾ ਤੇ ਸ਼ਵੇਤ ਕ੍ਰਾਂਤਿ ਨੇ ਦੁੱਧ ਦੇ ਨਾਂ ਤੇ ਜਹਿਰ ਦਿੱਤਾ। ਸਰਕਾਰ ਇਨ੍ਹਾਂ ਕ੍ਰਾਤੀਆਂ ਤੋਂ ਪ੍ਰਭਾਵਿਤ ਵਿਅਕਤੀਆਂ ਨੂੰ ਚਿਕਿਤਸਾ ਦੁਆਰਾ ਇਕ ਉਪਲਬਧੀ ਲੈ ਸਕਦੀ ਹੈ, ਪਰ ਇਹ ਲਾਭਦਾਇਕ ਨਹੀਂ ਹੈ। ਸਰਕਾਰ ਗਊ ਦੇ ਕਲਿਆਣ ਹੇਤੂ ਇਕ ਮੰਤਰਾਲਿਆ ਬਣਾ ਸਕਦੀ ਹੈ। ਚਾਰੇ ਵਾਲੀ ਦਖਲ ਕੀਤੀ ਗਈ ਜਮੀਨ ਨੂੰ ਮੁਕਤ ਕਰਾ ਕੇ ਗਊ ਦੇ ਉਪਯੋਗ ਹੇਤੂ ਸਮਰਪਿਤ ਕੀਤਾ ਜਾਏ। ਸਕਰਾਰ ਜਿਲ੍ਹਾ ਅਤੇ ਤਹਿਸੀਲ ਸਤਰ ਤੇ ਆਦਰਸ਼ ਪਸ਼ੂ ਫਾਰਮ ਬਣਾ ਸਕਦੀ ਹੈ। ਗਊ ਆਧਾਰਿਤ ਖਾਦ ਪਦਾਰਥ, ਦਵਾਈ, ਕੀੜੇ ਦੇ ਨਿਯੰਤਰਣ, ਈਂਧਨ ਅਤੇ ਬਿਜਲੀ ਹੇਤੁ ਗੋਬਰ ਗੈਸ ਦਾ ਪ੍ਰਸਾਰ ਕਰਕੇ ਸਾਨੂੰ ਗਊ ਪਾਲਣ ਨੂੰ ਲਾਭਦਾਇਕ ਬਣਾ ਸਕਦੀ ਹੈ।

ਕਿਸਾਨ: ਕਿਸਾਨ ਫਾਇਦੇਮੰਦ ਗਊ ਆਧਾਰਿਤ ਖੇਤੀ ਅਪਣਾ ਸਕਦਾ ਹੈ। ਦੁੱਧ ਲੈਣ ਤੋਂ ਇਲਾਵਾ ਇਹ ਹੋਰਨਾਂ ਗਊ ਆਧਾਰਿਤ ਉਤਪਾਦ ਦਾ ਲਾਭਦਾਇਕ ਇਸਤੇਮਾਲ ਕਰ ਕੇ ਅਜੈਵਿਕ ਉਦਪਾਦਨ ਤੇ ਵਰੀਅਤਾ ਦਾ ਅਨੁਭਵ ਕਰ ਸਕਦਾ ਹੈ। ਲੰਬੀ ਸਮੇਂ ਦੇ ਲਾਭ ਨੂੰ ਧਿਆਨ ਵਿੱਚ ਰਖ ਕੇ ਬੈਲਾਂ ਨੂੰ ਖੇਤੀ ਦੇ ਕੰਮ ਵਿੱਚ ਗਊ ਖਾਦ ਨੂੰ ਖੇਤੀ ਵਿੱਚ ਅਤੇ ਗਊ ਮੁੱਤਰ ਨੂੰ ਕੀਟ ਰੋਕਣ ਵਿੱਚ ਲਗਾ ਸਕਦਾ ਹੈ।

ਓਦਯੋਗਪਤੀ: ਗਊ ਮੂਤਰ ਦੇ ਅਰਕ ਨਾਲ ਅਸਾਧਿਅ ਕੈਂਸਰ ਰੋਗ ਠੀਕ ਹੋ ਜਾਂਦਾ ਹੈ। ਕਈ ਤਰ੍ਹਾਂ ਦੇ ਗਊ ਪਦਾਰਥਾਂ ਵਿੱਚ ਇਸ ਤਰ੍ਹਾਂ ਦੀ ਵਿਸ਼ੇਸ਼ਤਾ ਹੈ। ਇਹ ਉਤਪਾਦਨ ਸਾਡੇ ਸਮਾਜ ਵਿੱਚ ਅਜੇ ਨਵੇ ਹਨ ਅਤੇ ਉਦਯੋਗਪਤੀ ਅਸਮੰਜਸ ਵਿੱਚ ਹਨ। ਉਨ੍ਹਾਂ ਨੂੰ ਕੁਝ ਜੋਖਿਮ ਉਠਾ ਕੇ ਗਊ ਉਤਪਾਦਨ ਨੂੰ ਬਾਜਾਰ ਲੈ ਜਾਣਾ ਚਾਹੀਦਾ ਹੈ।

ਸੰਭਾਵਿਤ ਉਤਪਾਦਨ: ਭਾਰਤੀ ਪ੍ਰਜਾਤਿ ਦੀ ਗਊ ਤੋਂ: ਦੂਧ ਅਤੇ ਦੁਧਾਰੂ ਉਤਪਾਦਨ, ਸਵਸਥ ਭੋਜਨ ਪਦਾਰਥ, ਕੈਂਸਰ, ਉੱਚ ਰਕਤਚਾਪ, ਮਧੂਮੇਹ, ਹਿਰਦੇ ਰੋਗ, ਮਾਨਸਿਕ ਰੋਗ, ਚਰਮ ਰੋਮ, ਕੱਨ-ਨੱਕ-ਦੰਤ ਦੀ ਸਮਸਿਆ, ਬੁਖਾਰ, ਸਰਦੀ, ਕੈਂਸਰ, ਖਾਂਸੀ, ਬਾਲ ਗਿਰਨਾ ਆਦਿ ਬਿਮਾਰੀ ਦੇ ਲਈ ਪ੍ਰਭਾਵੀ ਸਾਬੂਨ, ਸ਼ੈਂਪੂ ਅਤੇ ਵਿਭਿੰਨ ਸੁੰਦਰਤਾ ਸਾਮਾਨ, ਖਾਦ ਅਤੇ ਕੀਟ ਨਿਯੰਤਰਣ ਰਸੋਈ ਇੰਧਨ, ਬਿਜਲੀ ਸਾਰਾ ਕੁਝ ਸੰਭਵ ਹੈ।

ਮਹਿੰਦਰ ਕੁਮਾਰ ਗੁਪਤਾ - ਜੈਨ ਤੇਰਾ ਪੰਥ

# ਕਾਨੂੰਨ ਨੂੰ ਜਾਣ ਕੇ ਬਚਾਇਐ ਗਊ ਮਾਤਾ ਨੂੰ

ਅਧਿਨਿਯਮ 1960 ਦੀ ਧਾਰਾ 11 ਡੀ. ਈ. ਐਫ. ਦੇ ਅੰਤਰਗਤ ਨਿਯਮਾਂ ਦਾ ਪ੍ਰਾਵਧਾਨ

ਪਸ਼ੂ(ਗਊ, ਬੈਲ, ਸਾਂਡ, ਬੱਛੀ, ਮੱਝ, ਪਾੜੇ ਆਦਿ) ਨੂੰ ਟਰਕ ਜਾ ਟਰੇਨ ਤੋਂ ਲੇ ਜਾਂਦੇ ਸਮੇਂ, ਗਾੜੀ ਨੂੰ ਨਿਯਮ ਦਾ ਪਾਲਨ ਕਰਨਾ ਜਰੂਰੀ ਹੈ। ਇਸਦਾ ਉਲੰਘਨ ਕਰਦੇ ਹੋਏ ਜਾਣ ਵਾਲੇ ਅਪਰਾਧਿਆਂ ਨੂੰ ਉਕਤ ਅਧਿਨਿਯਮ ਦੇ ਅੰਤਰਗਤ ਕਾਨੂੰਨੀ ਕਾਰਵਾਈ ਕਰਨ ਅਤੇ ਪਸ਼ੂਆਂ ਨੂੰ ਜਪਤ ਕਰਵਾਉਦ ਦੇ ਲਈ ਹਰ ਵਿਅਕਤੀ ਨੂੰ ਅਧਿਕਾਰ ਹੈ। ਜਰੂਰੀ ਨਿਯਮ ਇਸ ਪ੍ਰਕਾਰ ਹੈ।

**ਪਸ਼ੂ ਦੇ ਪਰਿਵਹਨ ਸੰਬਧੀ ਨਿਯਮ, 1978**

**47 (ਏ)**- ਅਧਿਕਿਰੀਤ ਅਤੇ ਯੋਗ ਪਸ਼ੂਚਿਕਿਤਸਕ ਦੁਆਰਾ ਪਸ਼ੂਆਂ ਦੇ ਨਿਰਯਾਤ ਤੋਂ ਪਹਿਲਾਂ, ਹੇਠ ਲਿਖਤ ਦਾ ਪ੍ਰਮਾਣ ਪੱਤਰ ਲੇਣਾ ਜਰੂਰੀ ਹੈ।

1. ਪਸ਼ੂ ਟਰਕ ਅਤੇ ਰੇਲ ਦੁਆਰਾ ਲੈ ਜਾਣ ਦੇ ਯੋਗ ਹੈ, 2. ਕਿਸੀ ਸੰਕਰਾਮਕ, ਪਰਜੀਵੀ ਰੋਗ ਤੋਂ ਪੀੜੀਤ ਨਹੀਂ ਹੈ, 3. ਉਹਨਾਂ ਨੂੰ ਰੋਗ ਨਿਰੋਧਕ ਟੀਕਾ ਲਗਾ ਦਿੱਤਾ ਗਿਆ ਹੈ।

**47 (ਬੀ)** ਇਸੀ ਪ੍ਰਮਾਣ ਪੱਤਰ ਦੀ ਅਨੁਪਸਥਿਤੀ ਵਿੱਚ ਉਹ ਪਸ਼ੂ ਨੂੰ ਲੈ ਜਾਣ ਤੋਂ ਮਨ੍ਹਾਂ ਕਰ ਦਿੱਤਾ ਜਾ ਸਕਦਾ ਹੈ।

**47 (ਸੀ)** ਪ੍ਰਮਾਣ ਪੱਤਰ, ਤਾਲਿਕਾ (ਐਚ) ਦੇ ਅੰਤਰਗਤ ਨਿਰਧਾਰਿਤ ਫਾਰਮ ਤੇ ਹੋਣਾ ਚਾਹੀਦਾ ਹੈ।

**48-** ਪਸ਼ੂ ਮੁੱਢਲੀ ਚਿਕਿਤਸਾ ਬਾਕਸ ਹਰ ਗੱਡੀ ਦੇ ਨਾਲ, ਵੱਖ-ਵੱਖ ਰਹਿਣਾ ਜਰੂਰੀ ਹੈ।

**49 (ਏ)**- ਹਰ ਪ੍ਰੇਸ਼ਕ ਤੇ ਲਾਲ ਰੰਗ ਦੇ ਬੜੇ ਅੱਖਰਾਂ ਵਿੱਚ ਭੇਜਣ ਅਤੇ ਪ੍ਰਾਪਤ ਕਰਨ ਵਾਲੇ ਦਾ ਨਾਂ ਪਤਾ ਅਤੇ ਦੂਰਭਾਸ਼ ਨੰ. ਲਿਖਿਆ ਹੋਣਾ ਜਰੂਰੀ ਹੈ।

ਪਸ਼ੂਆਂ ਦੀ ਸੰਖਿਆ ਅਤੇ ਜਾਤੀ ਅਤੇ ਉਨ੍ਹਾਂ ਦੇ ਲਈ ਕੀਤੀ ਗਈ ਚਾਰੇ ਜਾਂ ਪਾਣੀ ਦੀ ਮਾਤਰਾ ਲਿਖੀ ਹੋਣ ਚਾਹਿਦੀ ਹੈ।

**49 (ਬੀ)**- ਪਸ਼ੂ ਭੇਜੇ ਜਾਣ ਵਾਲੀ ਗੱਡੀ ਅਤੇ ਰੇਲ ਦੀ ਜਾਣਕਾਰੀ ਅਤੇ ਗੱਡੀ ਦੇ ਪਹੁੰਚਣ ਦੀ ਪੂਰਵ ਸੂਚਨਾ, ਪ੍ਰਾਪਤ ਕਰਣ ਵਾਲੇ ਨੂੰ ਹੋਣੀ ਜਰੂਰੀ ਹੈ।

**49 (ਸੀ)**- ਪਸ਼ੂ ਦੇ ਬੁਕ ਕਰਾਣ ਦੇ ਤੁਰੰਤ ਬਾਅਦ ਉਨ੍ਹਾਂ ਨੂੰ ਪਹਿਲੀ ਰੇਲ ਜਾਂ ਗੱਡੀ ਉਪਲਬਧ ਕਰਾ ਕੇ ਸਫਰ ਕਰਾਇਆ ਜਾਣਾ ਜਰੂਰੀ ਹੈ। ਉਨ੍ਹਾਂ ਨੂੰ ਗੱਡੀ ਦੇ ਲਈ ਰੋਕੇ ਰਖਣਾ ਅਪਰਾਧ ਹੈ।

**50-** ਰੇਲ ਦੇ ਡਿੱਬੇ ਜਾਂ ਹੋਰ ਗੱਡੀਆਂ ਦੀ ਥਾਂ ਘੱਟੋ-ਘੱਟ 2 ਵਰਗ ਮੀਟਰ ਪ੍ਰਤੀ ਪਸ਼ੂ ਹੋਣਾ ਚਾਹੀਦਾ ਹੈ ਯਾਨੀ ਇਕ ਟਰਕ ਵਿੱਚ ਜਿਆਦਾ ਤੋ ਜਿਆਦਾ 6 ਜਾਂ 8 ਪਸ਼ੂ ਹੀ ਲਿਜਾਏ ਜਾ ਸਕਦੇ ਹਨ।

**52-** ਜਰੂਰੀ ਚਾਰਾ ਪਾਣੀ ਖੁਆ ਪਿਆ ਕੇ ਹੀ, ਪਸ਼ੂ ਨੂੰ ਰੇਲ ਜਾਂ ਟਰਕ ਵਿੱਚ ਚੜਾਉਣਾ ਚਾਹੀਦਾ ਹੈ।

**53-** ਭਗਦੜ ਆਦਿ ਤੋਂ ਸੁਰਖਿਆ ਹੇਤੂ, ਗਰਭਵਤੀ ਗਊ, ਮੱਝ ਤੋਂ ਇਲਾਵਾ ਪਸ਼ੂਆਂ ਦੇ ਨਾਲ ਗੱਡੀ ਨੂੰ ਨਹੀਂ ਭੇਜਿਆ ਜਾਣਾ ਚਾਹੀਦਾ ਹੈ।

**54 (1)**- ਯਾਤਰਾ ਵਿੱਚ ਅਤੇ ਗੱਡੀ ਦੇ ਨਾਲ ਪਸ਼ੂ ਦੇ ਲਈ ਭਰਪੂਰ ਮਾਤਰਾ ਵਿੱਚ ਪੀਣ ਵਾਲੇ ਪਾਣੀ ਦੀ ਵਿਵਸਥਾ ਹੋਵੇ।

**54 (2)**- ਯਾਤਰਾ ਦੇ ਸਮੇਂ ਚਾਰਾ ਭੰਡਾਰਨ ਪੂਰੀ ਮਾਤਰਾ ਵਿੱਚ ਹੋਣਾ ਚਾਹੀਦਾ ਹੈ।

**54 (3)**- ਪਸ਼ੂਆਂ ਨੂੰ ਲੈ ਜਾਂਦੇ ਸਮੇਂ ਗੱਡੀ ਵਿੱਚ ਪੂਰੀ ਹਵਾ ਦੀ ਵਿਵਸਥਾ ਹੋਣੀ ਚਾਹੀਦੀ ਹੈ। ਉਸਨੂੰ ਚਾਰੋ ਤਰਫਾ ਬੰਦ ਕਰਕੇ ਲੇ ਜਾਣਾ ਕਾਨੂੰਨੀ ਰੂਪ ਵਿੱਚ ਅਪਰਾਧ ਹੈ।

**55 (ੲ)**- ਇਕ ਮਾਲਗੱਡੀ ਡਿੱਬੇ ਵਿੱਚ ਬ੍ਰਾਡ ਗੇਜ ਦਾ ਜਿਆਦਾ ਤੋਂ ਜਿਆਦਾ 10 ਵਿਅਸਕ ਅਤੇ 15 ਬੱਚੇ, ਮੀਟਰ ਗੇਜ ਵਿੱਚ 6 ਵਿਅਸਕ ਅਤੇ 10 ਬੱਚੇ, ਨੇਰੋ ਗੈਜ ਵਿੱਚ 4 ਵਿਅਸਕ ਅਤੇ 6 ਬੱਚੇ ਲੈ ਜਾਣ ਦੀ ਆਗਿਆ ਹੈ।

ਨੋਟ:- 1. ਉਕਤ ਅਧਿਨਿਯਮ ਭਾਰਤ ਦੇ ਸਾਰੇ ਪ੍ਰਦੇਸ਼/ਜ਼ਿਲਾ ਵਿੱਚ ਸਮਾਨ ਰੂਪ ਨਾਲ ਲਾਗੂ ਹੈ।

2. ਉਕਤ ਧਾਰਾ ਦਾ ਉਲੰਘਨ ਕਰਨ ਵਾਲੇ ਦੋਸ਼ੀ ਵਿਅਕਤੀ ਤੇ ਕਾਨੂੰਨੀ ਕਾਰਵਾਈ ਕਰਕੇ ਦੰਡਿਤ ਕਰਾਇਆ ਜਾ ਸਕਦਾ ਹੈ।

3. ਉਕਤ ਧਾਰਾਵਾਂ ਵਿੱਚੋਂ ਕਿਸੀ ਵੀ ਧਾਰਾ ਦਾ ਉਲੰਘਨ ਹੋਵੇ, ਤਾਂ ਜਾਣ ਲਓ ਕਿ ਪਸ਼ੂ ਕਤਲ ਹੇਤੂ ਲੇ ਜਾਏ ਜਾ ਰਹੇ ਹਨ। ਆਪ ਨੂੰ ਨਿਮਨ ਕਾਰਵਾਈ ਤੁਰੰਤ ਲਾਗੂ ਕਰਨੀ ਚਾਹੀਦੀ ਹੈ।

-ਰਾਕੇਸ਼ ਗੁਪਤਾ, ਐਡਵੋਕੇਟ

## ਇੰਜੇਕਸ਼ਨ ਦੇ ਕੇ ਕੱਢਿਆ ਦੂਧ ਖਤਰੇ ਤੋਂ ਭਰਪੂਰ

ਦੂਧ ਦੁਹਨੇ ਤੋਂ ਪੂਰਵ ਆਕਸੀਟੋਟੀਨ ਦੇ ਇਨਜੇਕਸ਼ਨ ਦੇ ਵਧਦੇ ਪ੍ਰਚਲਨ ਦੇ ਕਾਰਨ ਗਊ, ਮੱਝ ਦਾ ਦੂਧ ਵੀ ਸੇਹਤ ਦੇ ਲਈ ਸੁਰਖਿਤ ਨਹੀਂ ਰਹਿ ਗਿਆ। ਉੱਤਰ ਪ੍ਰਦੇਸ਼, ਦਿੱਲੀ ਅਤੇ ਹਰਿਆਣਾ ਵਿੱਚ ਕੀਤੇ ਗਏ ਇਕ ਵਿਆਪਕ ਨਿਰੀਖਣ ਤੋਂ ਪੱਤਾ ਚਲਦਾ ਹੈ ਕਿ ਇਨ੍ਹਾਂ ਰਾਜਿਆਂ ਵਿੱਚ ਜਿਆਦਾਤਰ ਪਸ਼ੂਪਾਲਕ ਗਊ, ਮੱਝ ਦੁਹਨ ਤੋਂ ਪਹਿਲਾਂ ਮਵੇਸ਼ੀ ਨੂੰ ਆਕਸੀਟਾਕਸੀਨ ਨਾਮ ਹਾਰਮੋਨ ਦਵਾਈ ਦਾ ਇਨਜੇਕਸ਼ਨ ਲਗਾਂਦੇ ਹਨ, ਪਰੰਤੂ ਇਹਨਾਂ ਰਸਾਇਨਾਂ ਦੇ ਅੰਸ਼ ਦੁੱਧ ਵਿੱਚ ਆ ਜਾਂਦੇ ਹਨ, ਜੋ ਵਿਕਲਾਂਗਤਾ, ਮੰਦਬੁਧੀ, ਦਿਲ ਦੇ ਰੋਗ ਅਤੇ ਜਿਗਰ, ਗੁਰਦੇ ਅਤੇ ਪੇਟ ਦੀਆਂ ਬੀਮਾਰੀਆਂ ਦੇ ਕਾਰਨ ਬਣਦਾ ਹੈ। ਇਹ ਸਰਵੇਕਸ਼ਣ ਡੀ. ਏ. ਵੀ. ਰਿਸਰਚ ਸੋਸਾਇਟੀ ਫਾਰ ਹੇਲਥ ਨਾਮ ਦੀ ਸਵੇਮਸੇਵੀ ਸੰਸਥਾ ਵਲੋ ਕੀਤਾ ਗਿਆ ਹੈ। ਦੂੱਧ ਵਿੱਚ ਮੋਜੂਦ ਆਕਸੀਟਾਕਸੀਨ ਦੇ ਅੰਸ਼ ਦਾ ਬੱਚਿਆ ਤੇ ਬਹੁਤ ਹੀ ਖਤਰਨਾਕ ਪ੍ਰਭਾਵ ਪੈਂਦਾ ਹੈ ਇਸ ਦਵਾਈ ਦਾ ਬੱਚਿਆ ਦੇ ਸ਼ਾਰੀਰਿਕ ਅਤੇ ਮਾਨਸਿਕ ਵਿਕਾਸ ਤੇ ਅਤਿਅੰਤ ਘਾਤਕ ਪ੍ਰਭਾਵ ਪੈਂਦਾ ਹੈ। ਹੈਰਾਨੀ ਨਹੀਂ ਹੈ ਕਿ ਆਣ ਵਾਲੇ ਕੁਝ ਸਾਲਾਂ ਦੇ ਵਿੱਚ ਇੰਜੇਕਸ਼ਨ ਦੇ ਖਤਰਨਾਕ ਅਸਰ ਮਹਾਮਾਰੀ ਬਣ ਕੇ ਸਾਮਣੇ ਆਉਣ। ਮਵੇਸ਼ਿਆਂ ਨੂੰ ਲਗਾਤਾਰ ਇਹ ਇਨਜੇਕਸ਼ਨ ਦੇਣ ਨਾਲ ਉਨ੍ਹਾਂ ਨੂੰ ਦਿਲ ਸੰਬਧੀ ਬੀਮਾਰੀ ਹੋ ਸਕਦੀ ਹੈ, ਗਰਭਾਸ਼ਿਯ ਕਮਜੋਰ ਹੋ ਸਕਦਾ ਹੈ ਅਤੇ ਗਰਭ ਵਿੱਚ ਬੱਚਾ ਮਰ ਸਕਦਾ ਹੈ। ਇਹ ਇਨਜੇਕਸ਼ਨ ਦਾ ਪ੍ਰਯੋਗ ਪਸ਼ੂ ਦੇ ਨਾਲ ਕਰੁਰਤਾ ਦੇ ਨਾਲ ਜੁੜਿਆ ਹੋਇਆ ਹੈ, ਕਿਉਂਕਿ ਇਹ ਇਨਜੇਕਸ਼ਨ ਲਗਾਉਣ ਤੋਂ ਬਾਅਦ ਪਸ਼ੂਆਂ ਨੂੰ ਅਸਹਨੀਯ ਦਰਦ ਹੁੰਦਾ ਹੈ।

-ਗਿਰਧਾਰੀ ਬੱਸੀ - (ਗਊ ਰਕਸ਼ਣੀ ਸਭਾ ਲੁਧਿਆਣਾ

## ਗੀਤ

ਗਊ ਮਾਤਾ ਨੂੰ ਮੰਨ ਲਈਏ ਜੇ ਅੰਗ ਅਪਣੇ ਪਰਿਵਾਰ ਦਾ,
ਚਾਰੇ ਪਾਸੇ ਲਹਰਾ-ਬਹਰਾ ਭਲਾ ਹੋਵੇ ਸੰਸਾਰ ਦਾ।

ਗਊ ਦੀ ਪੂਜਾ ਰੱਬ ਦੀ ਪੂਜਾ ਲੋਕ ਸਿਆਣੇ ਕਹਿੰਦੇ ਨੇ
ਦੇਵੀ ਦੇਵਤਾ ਛੱਡ ਸੁਰਗਾ ਨੂੰ ਗਊ ਦੇਹ ਵਿੱਚ ਬਸਦੇ ਨੇ
ਵੈਧ ਡਾਕਟਰ ਗਊ ਮੂਤਰ ਤੋਂ ਕੰਮ ਲੈਂਦੇ ਅਕਸੀਰ ਦਾ
ਦੂੱਧ ਘੀ ਇਸਦਾ ਅੰਮ੍ਰਿਤ ਵਰਗਾ ਰਕਸ਼ਕ ਸਾਡੇ ਸ਼ਰੀਰ ਦਾ
ਕੋਣ ਚੁਕਾਵੇਂ ਰਿਣ ਧਰਤੀ ਤੇ ਗੋਵਾਂ ਦੇ ਉਪਕਾਰ ਦਾ।
ਚਾਰੇ ਪਾਸੇ ਲਹਰਾ-ਬਹਰਾ ਭਲਾ ਹੋਵੇ ਸੰਸਾਰ ਦਾ।

ਪੇਸਟੀਸਾਇਡ ਫਰਟੀਲਾਇਜਰ ਧੰਧਾ ਹੈ ਬੱਸ ਜਹਰ ਦਾ
ਦੂਸ਼ਿਤ ਵਾਤਾਵਰਣ ਨੂੰ ਪਿੰਡਾ ਨੂੰ ਸ਼ਹਿਰ ਦਾ
ਗਊ ਗੋਬਰ ਦੀ ਖਾਦ ਬਣਾਕੇ ਜੱਦ ਖੇਤਾ ਵਿੱਚ ਪਾਵਾਂਗੇ
ਬੰਜਰ ਜਮੀਨ ਤੋਂ ਵੀ ਸੋਨਾ ਉਗਲਾਵਾਂਗੇ
ਪਰਿਆਵਰਣ ਪ੍ਰੇਮੀ ਗਊਆਂ ਸਾਧਨ ਸਵਰੋਜਗਾਰ ਦਾ
ਚਾਰੇ ਪਾਸੇ ਲਹਿਰਾ-ਬਹਿਰਾ ਭਲਾ ਹੋਵੇ ਸੰਸਾਰ ਦਾ।

ਸਾਡੀ ਅਰਥ ਵਿਵਸਥਾ ਵਿੱਚ ਗਊ ਧਨ ਸੁਖ ਆਧਾਰ ਬਣੇ
ਸੱਚਿਆ ਸੁਚਿਆ ਜੀਵਨ ਕਦਰਾ ਵਾਲਾ ਸਭਿਆਚਾਰ ਬਣੇ
ਖੁੱਲੇ ਨੈਣਾ ਤੋਂ ਸੁਪਣਾ ਦੇਖਿਆ ਭਾਰਤ ਦੇਸ਼ ਮਹਾਨ ਦਾ
ਵਿਸ਼ਵ ਗੁਰੂ ਸੋਨੇ ਦੀ ਚਿੜੀਆ ਅਧਿਆਤਮ ਪਹਿਚਾਨ ਦਾ
ਜਮੁਨਾ ਕੰਡੇ ਬੰਜਲੀ ਗੁੰਜੂ, ਕਾਨਹਾ ਗਊਆਂ ਚਾਰਦਾ
ਚਾਰੇ ਪਾਸੇ ਲਹਰਾ-ਬਹਰਾ ਭਲਾ ਹੋਵੇ ਸੰਸਾਰ ਦਾ।

## ਆਓ ਸੰਕਲਪ ਲਈਏ

ਦੇਸ਼ ਦੇ ਵਿਧਾਨ ਵਿੱਚ ਗਊ ਦਾ ਵੀ ਨਾਮ ਹੋਵੇ।
ਖੇਤ-ਖਲਿਹਾਨ ਤੇ ਗਊ ਵੰਸ਼ ਹੀ ਪ੍ਰਧਾਨ ਹੋਵੇ।
ਦੁਧ, ਘੀ, ਜੈਵਿਕ ਅੰਨ ਤੇ ਸਭਨਾਂ ਦਾ ਧਿਆਨ ਹੋਵੇ।
ਖਾਦ-ਪਾਣੀ ਦੇ ਉਪਯੋਗ ਦਾ ਪਿੰਡਾਂ ਵਿੱਚ ਪ੍ਰਾਵਧਾਨ ਹੋਵੇ।
ਗਊਵਰਤੀ-ਅਭਯਧਾਮ ਅਭੰਯਗਰਾਮ ਦੀ ਪਹਿਚਾਣ ਹੋਵੇ।
ਹਸਤਾਕਸ਼ਰ ਯੁਕਤ ਗਿਆਪਨ ਤੇ ਵਿਵਸਥਾ ਸੰਵਿਧਾਨ ਹੋਵੇ।
ਮਮ ਦਿਕਸ਼ਾ-ਗੋਰਕਸ਼ਾ ਇਹ ਸੰਦੇਸ਼ ਸਰਵਤਰ ਮਹਾਨ ਹੋਵੇ।
ਵਿਸ਼ਵ ਮੰਗਲ ਗਊ-ਗਰਾਮ ਯਾਤਰਾ ਦਾ ਸਫਲ ਅਭਿਆਨ ਹੋਵੇ।

ਇਤੀ ਸ਼੍ਰੀ

ਅਸ਼ਵਨੀ ਗੁਪਤਾ (ਮੋਗਾ)
94642-93764

# ਭਾਰਤੀ ਗੌਵੰਸ਼ ਦੀਆਂ ਨਸਲਾਂ



**अमृतमहल**
(हासन और चिकमंगलूर–कर्नाटक)



**बच्छौर**
(सीतामढ़ी – बिहार)



**बारगुर**
(पेरियार – तामिलनाडू)



**डांगी**
(नासिक, अहमदनगर – महाराष्ट्र)



**देवनी**
(लातुर, परभणी और नांदेड – महाराष्ट्र)



**गवलाऊ**
(वर्धा, नागपूर – विदर्भ)



**गीर**
(जुनागढ़, भावनगर और अमरेली –गुजरात)



**हल्लीकर**
(मैसूर और मण्ड्या – कर्नाटक)



**हरियाना**
(रोहतक और हिसार – हरयाना)



**कंगायम**
(इरोड व दिंडीगुल – तामिलनाडू)



**कांकरेज**
(मैसूर और मण्ड्या – कर्नाटक)



**केन्काठा**
(छोटी, ललितपुर और बांदा–उत्तरप्रदेश)



**खेरीगढ**
(लखीमपुर–खेरी, उत्तरप्रदेश)



**शिल्लारी**
(सातारा, सोलापुर, सांगली –महाराष्ट्र)



**कृष्ण-वॅली**
(बिलगांव–कर्नाटक, सांगली महाराष्ट्र)



ਸ਼ੁਭ ਕਾਮਨਾਵਾਂ ਸਹਿਤ:

# ਸ਼੍ਰੀ ਗਊ ਰਕਸ਼ਣੀ ਸਭਾ ਰਜਿ. ਲੁਧਿਆਣਾ

(ਪ੍ਰਾਚੀਨ ਗਊਸ਼ਾਲਾ)

ਗਊਸ਼ਾਲਾ ਰੋਡ, ਨਜਦੀਕ ਡਿਵੀਜਨ ਨੰ: 3, ਲੁਧਿਆਣਾ
ਫੋਨ : 2700129, 2742129

ਵਲੋਂ

## ਦੇਸ਼ ਦੇ ਮਹਾਮਹਿਮ ਰਾਸ਼ਟਰਪਤੀ ਨੂੰ ਮੰਗ ਪੱਤਰ

ਮਾਨਯੋਗ ਮਹਾਮਹਿਮ ਰਾਸ਼ਟਰਪਤੀ, ਭਾਰਤ ਸਰਕਾਰ

ਅਸੀ ਭਾਰਤ ਦੇ ਨਾਗਰਿਕ ਤੁਹਾਨੂੰ ਅਤੇ ਤੁਹਾਡੀ ਭਾਰਤ ਦੀ ਕੇਂਦਰੀ ਸਰਕਾਰ ਤੋਂ ਮੰਗ ਕਰਦੇ ਹਾਂ ਕਿ ਭਾਰਤ ਨੂੰ ਆਪਣੇ ਪੈਰਾਂ ਤੇ ਖੜੇ ਕਰਨ ਵਾਸਤੇ, ਹਰ ਪੱਖੋਂ ਅਮੀਰ ਬਨਾਉਣ ਵਾਸਤੇ ਅਤੇ ਪਿੰਡਾਂ ਦੀ ਸੰਸਕ੍ਰਿਤੀ ਨੂੰ ਦੁਬਾਰਾ ਉਜਾਗਰ ਕਰਨ ਵਾਸਤੇ ਅਤੇ ਕਿਸਾਨਾਂ ਨੂੰ ਆਤਮ ਹੱਤਿਆ ਤੋਂ ਰੋਕਣ ਲਈ ਗਊਆਂ ਵਾਲੀ ਜਮੀਨ ਅਤੇ ਭਾਰਤੀ ਗਊ ਵੰਸ਼ ਦੀ ਰੱਖਿਆ ਕਰਣ ਵਾਸਤੇ, ਵਧਾਉਣ ਵਾਸਤੇ, ਗਊ ਵੰਸ਼ ਨੂੰ ਰਾਸ਼ਟਰੀ ਪ੍ਰਾਣੀ ਘੋਸ਼ਿਤ ਕਰਨ ਵਾਸਤੇ ਅਤੇ ਗਊ ਹੱਤਿਆ ਨੂੰ ਬੰਦ ਕਰਨ ਵਾਸਤੇ ਕੇਂਦਰੀ ਕਨੂੰਨ ਬਣਾਓ ।

### ਪ੍ਰਬੰਧਕ ਕਮੇਟੀ :

ਸ਼੍ਰੀ ਵਿਜੈ ਕੁਮਾਰ ਚੋਪੜਾ (ਚੇਅਰਮੈਨ)
ਸ਼੍ਰੀ ਚਿੰਤ ਰਾਮ ਮੇਹਰਾ (ਉਪ-ਪ੍ਰਧਾਨ)
ਸ਼੍ਰੀ ਵਿਨੈ ਆਦਿਯਾ (ਸੰਯੁਕਤ ਸੈਕਟਰੀ)
ਸ਼੍ਰੀ ਕਿਰਣ ਸ਼ਰਮਾ (ਖਜਾਨਚੀ)
ਸ਼੍ਰੀ ਰਾਕੇਸ਼ ਭਾਰਤੀ ਮਿੱਤਲ (ਪ੍ਰਧਾਨ)
ਸ਼੍ਰੀ ਸ਼ਾਮ ਲਾਲ ਸਪਰਾ (ਮਹਾਮੰਤਰੀ)
ਸ਼੍ਰੀ ਗਿਰਧਾਰੀ ਲਾਲ ਬੱਸੀ (ਵੈਰੀਫਾਇਰ)
ਸ਼੍ਰੀ ਸ਼ਾਮ ਸੁੰਦਰ ਮਲਹੋਤਰਾ (ਪ੍ਰਾਪੋਗੰਡਾ ਸੈਕਟਰੀ)

### ਕਾਰਜਕਾਰੀ ਮੈਂਬਰ

ਸ਼੍ਰੀ ਅਵਿਨਾਸ਼ ਚੰਦਰ ਡਾਵਰ
ਸ਼੍ਰੀ ਚਮਨ ਅਹੂਜਾ
ਸ਼੍ਰੀ ਦਲੀਪ ਥਾਪਰ (ਕਨਵੀਨਰ ਮਿਲਕ ਕਮੇਟੀ)
ਸ਼੍ਰੀ ਗੁਰਚਰਣ ਸਿੰਘ ਰਕਬਾ
ਸ਼੍ਰੀ ਕੇ.ਆਰ. ਸੀਕਰੀ (ਕਨਵੀਨਰ [illegible] ਕਮੇਟੀ)
ਸ਼੍ਰੀ ਪ੍ਰੇਮ ਮਿੱਤਲ (ਕਨਵੀਨਰ ਕੰਨਸਟ੍ਰਕਸ਼ਨ ਕਮੇਟੀ)
ਸ਼੍ਰੀ ਰਾਜਿੰਦਰ ਨਰੂਲਾ
ਸ਼੍ਰੀ ਰਾਧੇ ਸ਼ਾਮ ਅਹੂਜਾ
ਸ਼੍ਰੀ ਰਾਕੇਸ਼ ਗੁਪਤਾ
ਸ਼੍ਰੀ ਰਾਮ ਕਿਸ਼ਨ ਗੁਪਤਾ
ਸ਼੍ਰੀ ਰਾਕੇਸ਼ ਪਾਂਡੇ
ਸ਼੍ਰੀ ਰਾਕੇਸ਼ ਆਦਯਾ
ਡਾ. ਸੁਮਨ ਬਾਲੀ
ਸ਼੍ਰੀ ਸੁਰੇਂਦਰ ਮੋਹਨ ਆਦਯਾ
ਸ਼੍ਰੀ ਸੁਨੀਲ ਤਲਵਾਰ
ਸ਼੍ਰੀ ਸੁਰਿੰਦਰ ਡਾਵਰ
ਸ਼੍ਰੀ ਤਰਸੇਮ ਲਾਲ ਆਦਯਾ
ਕੈਪਟਨ ਪੀ. ਐਸ. ਸ਼ਰਮਾ (ਮੈਨੇਜਰ)